

੧ੳ ਸਤਿਗੁਰ ਪ੍ਰਸਾਦਿ ॥



ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥

# 'ਵੀਆਹੁ ਹੋਆ ਮੇਰੇ ਬਾਬੁਲਾ'

## (ਲਾਵਾਂ ਦਾ ਟੀਕਾ, ਵਿਆਖਿਆ ਸਹਿਤ)


ਲੇਖਕ-ਨਰੈਣ ਸਿੰਘ

26 ਸ਼ਿਵਾਲਾ ਰੋਡ, ਅੰਮ੍ਰਿਤਸਰ


(ਮੁਫਤ ਵੰਡਣ ਲਈ)

-o-


ਪ੍ਰਕਾਸ਼ਕ :-

**ਭਗਤ ਪੂਰਨ ਸਿੰਘ ਪਿੰਗਲਵਾੜਾ, ਅੰਮ੍ਰਿਤਸਰ**

ਪਵਿੱਤਰ ਪ੍ਰਿੰਟਿੰਗ ਪ੍ਰੈਸ, ਰਾਣੀ ਬਾਜ਼ਾਰ ਸ਼ਰੀਫਪੁਰਾ ਅੰਮ੍ਰਿਤਸਰ

ਪ੍ਰਿੰਟਰ-ਅਮਰੀਕ ਸਿੰਘ ਬੇਦੀ

7-10-81 ਨੂੰ ਛਪਿਆ ੧੦;੦੦੦ ਹੁਣ ਤਕ ਕੁਲ ਛਪਿਆ-30,000

# ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸ਼ਬਦਾਰਥ ਨਾਮ ਹੇਠ ਪਰਚੱਲਤ ਪੋਥੀਆਂ ਦੇ ਇਕ ਸੰਪਾਦਕ ਸ: ਨਰੈਣ ਸਿੰਘ ਜੀ ਹਨ। ਇਨ੍ਹਾਂ ਦੀ ਹੀ ਸਚੁੱਜੀ ਗੁਰਮਤਿ ਖੋਜ ਦਾ ਸਿੱਟਾ 'Our Heritage' ਅਤੇ ਅੰਗਰੇਜ਼ੀ ਤੇ ਪੰਜਾਬੀ ਵਿਚ ਲਿਖੀਆਂ ਕਈ ਹੋਰ ਉੱਚ-ਪਾਏ ਦੀਆਂ ਪੁਸਤਕਾਂ ਹਨ। ਅੱਜ ਉਨ੍ਹਾਂ ਦਾ ਲਿਖਿਆ 'ਵਿਆਹੁ ਹੋਆ ਮੇਰੇ ਬਾਬੁਲਾ' ਲੇਖ ਪਾਠਕਾਂ ਦੇ ਲਾਭ ਹਿੱਤ ਪ੍ਰਕਾਸ਼ਕ ਕੀਤਾ ਜਾ ਰਿਹਾ। ਇਸ ਵਿਚ ਉਹਨ੍ਹਾਂ ਨੇ ਅਨੰਦ ਵਿਆਹ ਸਮੇਂ ਪੜ੍ਹੀ ਦੀਆਂ ਚਾਰ ਲਾਵਾਂ ਦੀ ਵਿਆਖਿਆ ਕਰਦੇ ਹੋਏ ਗੁਰਸਿਖੀ ਦੇ ਸਿਧਾਂਤ ਦਾ ਵੱਡੀ ਯੋਗਤਾ ਨਾਲ ਵਿਸ਼ਲੇਸ਼ਣ ਕੀਤਾ ਹੈ। ਵਿਆਹ ਤੋਂ ਆਰੰਭ ਹੋ ਰਹੇ ਧਨ ਪਿਰ ਵਾਲੇ ਜੀਵਨ ਨੂੰ ਰਸ ਭਰਪੂਰ ਬਣਾਉਣ ਲਈ ਜਿਥੇ ਇਹ ਲਾਵਾਂ ਵੱਡ-ਮੁੱਲੀ ਸਿਖਿਆ ਹਨ, ਉਥੇ ਇਹ ਜੀਵ-ਰੂਪੀ ਇਸਤ੍ਰੀ ਦਾ ਪ੍ਰਮੇਸ਼ਰ ਪਤੀ ਨਾਲ ਰਚੇ ਵਿਆਹ ਦਾ ਖ਼ੂਬਸੂਰਤ ਚਿੱਤਰ ਹੈ ਜੀਵ-ਆਤਮਾ ਦੇ ਪ੍ਰਮਾਤਮਾ ਤੋਂ ਵਿਛੋੜੇ ਦੀ ਵਿਆਕੁਲਤਾ ਦਾ ਇਕੋ-ਇਕ ਹੱਲ ਇਸ ਵਿਚ ਹੈ ਕਿ ਜੀਵ-ਇਸਤ੍ਰੀ ਪਤੀ-ਪ੍ਰਮੇਸ਼ਰ ਨੂੰ ਵਰ ਲਵੇ ਅਰਥਾਤ ਉਸ ਨਾਲ ਇਕਮਿਕ ਹੋ ਜਾਵੇ। ਗੁਰਮਤਿ ਅੰਤਰ ਆਤਮਾ ਤੇ ਪ੍ਰਮਾਤਮਾ ਵਿਚ ਇਉਂ ਅਭੇਦ ਹੋ ਜਾਣਾ ਹੈ। ਜਿਵੇਂ ਸੂਰਜ ਦੀ ਕਿਰਨ ਸੂਰਜ ਵਿਚ ਜਾਂ ਘੜੇ ਦਾ ਪਾਣੀ ਸਮੁੰਦਰ ਦੇ ਪਾਣੀ ਵਿਚ ਸਮਾਂ ਜਾਂਦਾ ਹੈ, ਮਨੁੱਖਾਂ ਜੀਵਨ ਦਾ ਮਨੋਰਥ ਹੀ ਇਹ ਹੈ। ਵਿਆਹ, ਜਿਸ ਨੇ ਦੋ ਮੂਰਤਾਂ ਅੰਦਰ ਰਾਮ ਦੀ ਜੀਵਨ-ਸੱਤਾ ਨੂੰ ਇਕ ਜੋਤਿ ਕਰ ਦੇਣਾ ਅਥਵਾ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰਨਾ ਹੈ,

(ਬਾਕੀ ਸਫਾ 47 ਤੇ ਦੇਖੋ)

# 'ਵੀਆਹੁ ਹੋਆ ਮੇਰੇ ਬਾਬੁਲਾ'

## ਲਾਵਾਂ ਦਾ ਟੀਕਾ, ਵਿਆਖਿਆ ਸਾਹਿਤ

ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦੀ ਇਕ ਬੜੀ ਅਨਮੋਲ 'ਛੰਤ' ਰਚਨਾ ਹੈ ਜੋ ਲਾਵਾਂ ਦੇ ਨਾਮ ਨਾਲ ਪ੍ਰਸਿੱਧ ਹੈ। ਲਾਵਾਂ ਦਾ ਅਰਥ ਹੈ ਫੇਰੀਆਂ ਜਾਂ ਪ੍ਰਕਰਮਾਂ, ਜੋ ਭਾਰਤ ਅੰਦਰ ਪੁਰਾਣੇ ਸਮੇਂ ਤੋਂ ਹੀ ਚਲੀ ਆ ਰਹੀ ਵਿਆਹ ਦੀ ਰਸਮ ਸੰਪੂਰਨ ਕਰਨ ਲਈ ਨਵੀਂ ਵਿਆਹੀ ਜਾ ਰਹੀ ਜੋੜੀ ਨੇ ਵੇਦੀ ਦੇ ਹਵਨ ਦੇ ਗਿਰਦ ਚਾਰ ਵਾਰੀ ਲੈਣੀਆਂ ਹੁੰਦੀਆਂ ਹਨ। ਸਿੱਖ ਗੁਰੂ ਸਾਹਿਬਾਨ ਨੇ ਇਸ ਰਸਮ ਨੂੰ ਜਿਵੇਂ ਉਹਨਾਂ ਕਈ ਖ਼ੁਸ਼ੀ ਗ਼ਮੀ ਦੇ ਸਮਿਆਂ ਦੀ ਹੋਰ ਚਾਲੂ ਰਸਮਾਂ ਨੂੰ ਬਾਣੀ ਦੀ ਟੇਕ ਦੇ ਕੇ ਆਤਮ-ਜੀਵਨ ਹਰਾ-ਭਰਾ ਕਰਨ ਲਈ ਵਰਤਿਆ ਹੈ। 'ਅਨੰਦ' 'ਸਦ' 'ਅਲਾਹੁਣੀਆਂ' ਆਦਿਕ ਬਾਣੀਆਂ ਵੀ ਇਸ ਪ੍ਰਕਾਰ ਦੀਆਂ ਹੀ ਹਨ। 'ਬਾਵਣ ਅਖਰੀ' 'ਬਾਰਾਂ ਮਾਂਹ' 'ਪੈਂਤੀਸ ਅਖਰੀ' 'ਬਿਰਹੜੇ' ਆਦਿਕ ਨਾਵਾਂ ਦੀਆਂ ਬਾਣੀਆਂ ਦਾ ਮਨੋਰਥ ਵੀ ਇਹ ਹੀ ਹੈ। 'ਲਾਵਾਂ' ਨਾਮ ਹੇਠ ਪ੍ਰਸਿੱਧ ਬਾਣੀ ਨੂੰ ਗੁਰੂ ਰਾਮਦਾਸ ਜੀ ਨੇ ਕੋਈ ਸਿਰਲੇਖ ਨਹੀਂ ਦਿਤਾ ਪਰ ਬਾਣੀ ਦੇ ਚਾਰ ਭਾਗ ਬਣਾ ਕੇ ਤੇ ਇਨ੍ਹਾਂ ਭਾਗਾਂ ਦਾ ਆਰੰਭ ਵਾਰੀ ਵਾਰੀ 'ਹਰਿ ਪਹਿਲੜੀ ਲਾਵ' 'ਹਰਿ ਦੂਜੜੀ ਲਾਵ' ਹਰਿ ਤੀਜੜੀ ਲਾਵ' 'ਹਰਿ ਚੌਥੜੀ ਲਾਵ' ਸ਼ਬਦਾਂ ਨਾਲ ਕਰਕੇ ਇਨ੍ਹਾਂ ਨੂੰ ਇਹ ਆਤਮਿਕ ਵਿਆਹ ਦੀਆਂ 'ਲਾਵਾਂ' ਹੀ ਨਿਸ਼ਚਿਤ ਕੀਤਾ ਹੈ ਤੇ ਇਹ ਵਿਆਹ ਸਪੱਸ਼ਟ ਤੌਰ ਤੇ ਹੈ ਜੀਵ-ਧਨ ਦਾ ਈਸ਼ਵਰ-ਪਤੀ, ਨਾਲ ਅਰਥਾਤ ਇਹ ਮੇਲ ਜੀਵ ਦਾ ਪ੍ਰਮਾਤਮਾ ਨਾਲ ਜੋ ਗੁਰਮਤਿ ਅਨੁਸਾਰ ਮਨੁੱਖਾ ਜੀਵਨ ਦਾ ਅੰਤਮ ਨਿਸ਼ਾਨਾ,

ਹੈ। ਚਾਰੇ ਲਾਵਾਂ ਜੀਵ-ਰੂਪ ਇਸਤਰੀ (ਏਥੇ ਲਾਵਾਂ ਦੇ ਕਰਤਾ, ਗੁਰੂ ਰਾਮਦਾਸ ਸਾਹਿਬ ਆਪ ਹਨ) ਦੇ ਆਪਣੇ ਮੂੰਹੋਂ ਕਢਾਈਆਂ ਹਨ, ਜੋ ਧੰਨਵਾਦ ਤੇ ਖੁਸ਼ੀ ਦੇ ਹੁਲਾਰੇ ਵਿਚ ਈਸ਼ਵਰ ਪਤੀ ਤੋਂ ਕੁਰਬਾਨ ਹੋ ਜਾਂਦੀ ਹੈ ਤੇ ਆਪਣੇ ਜੀਵਨ ਦਾ ਨਿੱਜੀ ਤਜਰਬਾ; ਜੋ ਮੇਲ ਤੇ ਜਾ ਨਿਬੜਿਆ ਹੈ; ਬਿਆਨ ਕਰਦੀ ਜਾਂਦੀ ਹੈ। ਲਾਵਾਂ ਦੁਆਰਾ ਉਹ ਵਾਰੀ ਵਾਰੀ ਦਸਦੀ ਜਾਂਦੀ ਹੈ ਕਿ ਇਹ ਲਾਵਾਂ ਉਸ ਲਈ ਕੀ ਅਰਥ ਰਖਦੀਆਂ ਹਨ, ਹਰੀ-ਪਤੀ ਦੀ ਕਿਰਪਾ ਨਾਲ ਹੋਈ ਉਸ ਦੀ ਕੀ ਕੀ ਕਾਰਗੁਜ਼ਾਰੀ ਹੈ ਚੇਤਾ ਕਰਾਂਦੀਆਂ ਹਨ ਅਰਥਾਤ ਉਸ ਨੇ ਆਪਣੇ ਜੀਵਨ ਵਿਚ ਹਰੀ ਦੀ ਕਿਰਪਾ ਨਾਲ ਕੀ ਕੀ ਪ੍ਰਾਪਤੀਆਂ ਕੀਤੀਆਂ ਸਨ ਜਿਨ੍ਹਾਂ ਦਾ ਸਦਕਾ ਉਹ ਪਤੀ ਦੇ ਨੇੜੇ ਹੁੰਦੀ ਗਈ ਤੇ ਅੰਤਮ ਤੌਰ ਤੇ ਉਸਨੂੰ ਧੰਨ ਦੇ ਤੌਰ ਕਬੂਲ ਹੋਈ। (ਪਰ ਇਨ੍ਹਾਂ) ਲਾਵਾਂ ਨੂੰ, ਖਿੱਚ ਧੂਹ ਕੇ ਵਿਕਾਸ ਦੀਆਂ ਪਉੜੀਆਂ ਸਮਝਣ ਦਾ ਯਤਨ ਨਹੀ ਕਰਨਾ ਚਾਹੀਦਾ, ਭਾਵੇਂ ਜੀਵ-ਇਸਤਰੀ ਦੀਆਂ ਮੋਟੀਆਂ ਮੋਟੀਆਂ ਪ੍ਰਾਪਤੀਆਂ ਨੂੰ ਨਿਖੇੜ ਕੇ ਵਿਖਾਣ ਦਾ ਯਤਨ ਕੀਤਾ ਗਿਆ ਹੈ। ਉਸ ਇਸਤਰੀ ਨੇ ਭਾਂਵੇਂ ਆਪਣੇ ਆਪ ਨਾਲ ਘੁਲ ਕੇ, ਆਪੇ ਨੂੰ ਮਿਟਾਅ ਕੇ ਹਰ ਪ੍ਰਕਾਰ ਦੀਆਂ ਸੰਸਾਰਕ ਖਿੱਚਾਂ ਤੋਂ ਆਪ ਉਤਾਂਹ ਉਠ ਕੇ, ਹਰੀ ਨਾਲ ਮਿਲਾਪ ਦਾ ਮਾਨ ਪ੍ਰਾਪਤ ਕੀਤਾ ਸੀ ਪਰ ਉਸ ਨੂੰ ਇਹ ਸੰਭਵ ਹੀ ਨਹੀਂ ਲੱਗਦਾ ਕਿ ਹਰੀ ਦੀ ਅਗਵਾਈ ਤੋਂ ਬਿਨਾਂ, ਜੋ ਉਸ ਨੂੰ ਆਪਣੇ ਹੀ ਅੰਦਰੋਂ ਗੁਰੂ, ਧਰਮ ਗ੍ਰੰਥਾਂ ਅਤੇ ਸੰਤਾਂ ਸਾਧੂਆਂ ਦੀ ਸੰਗਤ ਦੁਆਰਾ ਪ੍ਰਾਪਤ ਹੋ ਜਾਂਦੀ ਸੀ, ਉਹ ਨਿਰੋਲ ਆਪਣੇ ਹੀ ਉਪਰਾਲੇ ਨਾਲ ਕਦੇ ਇਸ ਮਹਾਨ ਪਦ ਨੂੰ ਪ੍ਰਾਪਤ ਕਰ ਸਕਦੀ

ਸੀ। ਵਾਸਤਵ ਵਿਚ, ਹਰੀ ਦੀ ਕ੍ਰਿਪਾ ਕਦੇ ਆਪ-ਹੁਦਰੀ ਨਹੀਂ ਹੁੰਦੀ ਤੇ ਜਦੋਂ ਵੀ ਇਹ ਹੁੰਦੀ ਹੈ, ਇਹ ਯੋਗਤਾ ਹੋ ਜਾਣ ਉਪਰੰਤ ਵੀ ਹੁੰਦੀ ਹੈ ਤੇ ਆਪਣੇ ਆਪ ਹੀ ਉਤਰਦੀ ਹੈ ਇਸ ਨੂੰ ਹੀ ਕਿਹਾ ਜਾਂਦਾ ਹੈ ਕਿ ਜੇ ਜੀਵ-ਇਸਤਰੀ ਦੋ ਕਦਮ ਵੀ ਹਰੀ-ਪਤੀ ਵੱਲ ਚਲਦੀ ਹੈ ਤਾਂ ਹਰੀ ਪਤੀ ਉਸ ਵਲ ਚਾਰ ਕਦਮ ਚਲਦਾ ਹੈ। ਸੋ ਹਰੀ ਪਤੀ ਦੀ ਕਿਰਪਾ ਤੋਂ ਜੀਵ-ਧੰਨ ਦਾ ਉਪਰਾਲਾ ਦੋਵੇਂ ਇਕੱਠੇ ਹੀ ਚਲਦੇ ਹਨ, ਭਾਵੇਂ ਲਾਵਾਂ ਲੈਂਦੀ ਇਸ ਬਾਣੀ ਵਿਚ ਵਿਖਾਈ ਗਈ ਜੀਵ-ਧੰਨ ਦੀ ਮਾਨਸਿਕ ਦਸ਼ਾ ਇਹ ਬਣੀ ਹੋਈ ਹੈ ਕਿ ਉਸਨੇ ਨਿਰੀ ਹਰੀ ਦੀ ਅਗਵਾਈ ਵਿਚ ਤੁਰ ਕੇ ਹੀ ਅਰਥਾਤ ਹਰੀ ਦੇ ਹੁਕਮ ਵਿਚ ਹੋ ਕੇ ਹੀ ਜੋ ਉਸ ਨੂੰ ਸਮੇਂ ਸਮੇਂ ਲੱਭ ਜਾਂਦਾ ਰਿਹਾ ਸੀ, ਹਰੀ ਦੀ ਪ੍ਰਸੰਨਤਾ ਹਰੀ ਦੀ ਮਿਹਰ ਪ੍ਰਾਪਤ ਕੀਤੀ ਸੀ ਕਿਉਂਕਿ ਉਸ ਨੂੰ ਯਕੀਨ ਹੈ ਕਿ ਜਿਵੇਂ ਜਿਵੇਂ ਉਹ ਰਾਹ ਵਿਖਾਂਦਾ ਗਿਆ ਸੀ, ਤਿਵੇਂ ਤਿਵੇਂ ਉਹ ਤੁਰਦੀ ਗਈ ਸੀ ਆਪਾ ਵਿਚੋਂ ਕੱਢ ਕੇ।

'ਲਾਵਾਂ' ਦੇ ਅੰਦਰ ਜਾ ਕੇ ਅਧਿਐਨ ਆਰੰਭਨ ਤੋਂ ਪਹਿਲਾਂ ਇਹ ਜ਼ਿਕਰ-ਯੋਗ ਬਾਤ ਹੈ ਕਿ ਗੁਰੂ ਰਾਮਦਾਸ ਜੀ ਦੇ ਵਿਖਾਏ ਇਸ ਆਦਰਸ਼ਕ ਆਤਮਕ ਵਿਆਹ ਦੀਆਂ ਲਾਵਾਂ ਨੂੰ ਸਿੱਖ ਜਗਤ ਅੰਦਰ ਮਰਦ ਇਸਤਰੀ ਦੇ 'ਆਨੰਦ-ਕਾਰਜ' ਦੀਆਂ ਲਾਵਾਂ ਲਈ ਕਿਉਂ ਪ੍ਰਵਾਨ ਕਰ ਲਿਆ ਗਿਆ ਸੀ? ਉੱਤਰ ਇਹ ਹੈ ਕਿ ਇਨ੍ਹਾਂ ਦੋਹਾਂ ਕਿਸਮਾਂ ਦੇ ਵਿਆਹਾਂ ਦਾ, ਅੰਤਮ ਮਨੋਰਥ ਇਕ ਜੈਸਾ ਹੀ ਹੈ, ਜਿਸ ਦਾ ਸੰਕੇਤ ਗੁਰੂ ਅਮਰਦਾਸ ਜੀ ਨੇ ਇਉਂ ਦਿੱਤਾ ਹੋਇਆ ਹੈ।

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥
(ਸੂਹੀ ਮਹਲਾ ੩)

ਜਿਵੇਂ ਜੀਵ-ਇਸਤਰੀ ਨੂੰ ਜੀਵਨ ਸਫਲ ਕਰਨ ਲਈ ਹਰੀ-ਪਤੀ ਨਾਲ ਅਭੇਦ ਹੋ ਜਾਣਾ ਚਾਹੀਦਾ ਹੈ ਤਿਵੇਂ ਇਸਤਰੀ ਮਰਦ ਦੋਹਾਂ ਨੂੰ ਵੀ ਵਿਆਹ ਤੋਂ ਉਪਰੰਤ ਇਕ ਹੋ ਜਾਣਾ ਚਾਹੀਦਾ ਹੈ ਅਰਥਾਤ ਦੋਹਾਂ ਦਿਲਾਂ ਦਿਮਾਗ਼ਾਂ ਦਾ ਇਤਨਾ ਡੂੰਘਾ ਮੇਲ ਹੋ ਜਾਵੇ ਉਹਨਾਂ ਦੀ ਸੰਸਾਰ ਯਾਤਰਾ ਬੇਹਦ ਇਕ-ਸੁਰ ਹੋ ਕੇ ਸੁਤੇ ਸੁਖਦਾਈ ਰੂਪ ਵਿਚ ਤਰਦੀ ਜਾਏ ਜੋ ਇਹ ਮੰਗ ਕਰਦਾ ਹੈ ਕਿ ਉਹਨਾਂ ਨੂੰ ਆਰੰਭ ਤੋਂ ਹੀ ਜੀਵਨ ਪ੍ਰਸਪਰ, ਨਿਸ਼ਕਾਮ ਪ੍ਰੇਮ ਪਿਆਰ ਦੀਆਂ ਬੁਨਿਆਦਾਂ ਤੇ ਹੀ ਤੋਰਨਾ ਚਾਹੀਦਾ ਹੈ। ਇਹ ਖਿਆਲ ਗਲਤ ਚਾਲੂ ਹੋ ਗਿਆ ਹੋਇਆ ਹੈ ਕਿ ਨਿਰਾ ਇਸਤਰੀ ਨੂੰ ਹੀ ਮਰਦ ਦੇ ਹੁਕਮ ਵਿਚ ਰਹਿ ਕੇ ਉਸ ਦੀ ਸੇਵਾ ਵਿਚ ਲੱਗੇ ਰਹਿਣਾ ਚਾਹੀਦਾ ਹੈ; ਜਿਵੇਂ ਅਸਾਂ ਉਪਰ ਜੀਵ-ਇਸਤ੍ਰੀ ਦੀ ਮਾਨਸਿਕ ਦਸ਼ਾ ਦਾ ਜ਼ਿਕਰ ਕਰਦਿਆਂ ਉਸ ਨੂੰ ਹਰੀ, ਹਰੀ-ਪਤੀ ਦੇ ਹੁਕਮ ਵਿਚ ਹੀ ਵੇਖਿਆ ਸੀ। ਯਾਦ ਰੱਖਣਾ ਚਾਹੀਦਾ ਹੈ ਕਿ ਦੋਵੇਂ ਵਿਆਹ ਇਕ ਹੀ ਕਿਸਮ ਦੇ ਨਹੀਂ ਹਨ। ਇਕ ਵਿਆਹ ਵਿਚ ਇਕ ਧਿਰ ਹਰੀ ਸਰਬ ਸ਼ਕਤੀਮਾਨ ਹੈ, ਅਭੁੱਲ ਹੈ ਤੇ ਸਭ ਗੁਣ ਵਡਿਆਈਆਂ ਦਾ ਸੋਮਾ ਹੈ। ਉਸ ਦੇ ਮੁਕਾਬਲੇ ਤੇ ਦੂਜੀ ਧਿਰ ਜੀਵ-ਇਸਤਰੀ ਆਪਣੇ ਆਪ ਨੂੰ ਨਿਮਾਣੀ, ਨਿਤਾਣੀ, ਗੁਣ-ਹੀਨ, ਭੁਲਣਹਾਰ ਤੇ ਤੁੱਛ ਸਮਝਦੀ ਹੈ। ਇਕ ਧਿਰ ਨੇ ਦੇਣਾ ਹੀ ਦੇਣਾ ਹੈ ਤੇ ਲੈਣਾ ਕੁਛ ਨਹੀਂ ਤੇ ਦੂਜੀ ਨੇ ਲੈਣਾ ਹੀ ਲੈਣਾ ਹੈ ਤੇ ਦੇਣਾ ਕੁਛ ਨਹੀਂ ਬੀਜ ਰੂਪ ਵਿਚ ਤਾਂ ਠੀਕ ਜੀਵ-ਇਸਤਰੀ ਵੀ ਹਰੀ ਦਾ ਹੀ ਰੂਪ ਹੁੰਦੀ ਹੈ ਪਰ ਉਸ ਤੋਂ ਜੁਦਾ ਹੋ ਕੇ ਉਹ

ਆਵਾਗਵਨ ਦੇ ਚੱਕਰ ਕਢਦੀ ਰਹਿੰਦੀ ਹੈ ਤੇ ਮੁੜ ਮੇਲ ਲਈ ਲੋਚਦੀ ਹੈ, ਤੜਪਦੀ ਹੈ, ਕਿਉਂਕਿ ਉਸ ਦੇ ਵਿਕਾਸ ਲਈ ਮੁਢਲੀ ਸ਼ਰਤ ਹੀ ਇਹ ਹੈ ਕਿ ਉਹ ਮੁੜ ਆਪਣੇ ਅਸਲੇ ਨਾਲ ਜੋੜ ਦਿਤੀ ਜਾਏ। ਦੂਜੇ ਵਿਆਹ ਵਿਚ ਇਹ ਗੱਲ ਨਹੀਂ। ਦੋਵੇਂ ਮਰਦ ਤੇ ਇਸਤਰੀ ਸਗੋਂ ਇਕ ਹੀ ਪੱਧਰ ਦੇ ਭੁੱਲਣਹਾਰ ਇਨਸਾਨ ਹਨ ਤੇ ਦੋਹਾਂ ਦੇ ਸਫਲ ਤੇ ਸੁਖਦਾਈ ਜੀਵਨ ਲਈ ਵਿਆਹ ਦੁਆਰਾ ਦੋਹਾਂ ਨੂੰ ਇਕ ਕਰ ਦੇਣ ਵਿਚ ਦੋਹਾਂ ਦਾ ਹੀ ਭਲਾ ਹੈ। ਅਸੀਂ ਜਾਣਦੇ ਹਾਂ ਕਿ ਗੁਰੂ ਸਾਹਿਬਾਨ ਨੇ ਸਾਰੀ ਮਾਨਵ ਜਾਤੀ ਦੀ ਏਕਤਾ ਦ੍ਰਿੜ ਕਰਵਾਈ ਸੀ ਜਿਸ ਵਿਚ ਮਰਦ ਤੇ ਇਸਤਰੀ ਦੋਹਾਂ ਦਾ ਇਕ ਹੀ ਦਰਜਾ ਕਰ ਦਿਤਾ ਗਿਆ ਸੀ। ਸਦੀਆਂ ਤੋਂ ਇਸਤਰੀ ਮਰਦ ਦੀ ਗੁਲਾਮ ਹੀ ਸਮਝ ਲਿਆ ਜਾਂਦਾ ਸੀ ਪਰ ਸਿੱਖ ਤਾਲੀਮ ਨੇ ਇਸ ਮਾਨਸਿਕ ਦਸ਼ਾ ਨੂੰ ਬਦਲਿਆ ਸੀ ਤੇ ਇਸਤਰੀ ਜਾਤੀ ਦੀਆਂ ਸਭ ਗ਼ੁਲਾਮੀਆਂ ਕਟ ਦਿਤੀਆਂ ਗਈਆਂ ਸਨ। ਵਿਆਹ ਹੋ ਜਾਣ ਉਪਰੰਤ ਵੀ ਉਸ ਨੂੰ ਮਰਦ ਦੀ 'ਅਰਧੰਗੀ' ਦਾ ਦਰਜਾ ਦਿਤਾ ਗਿਆ ਸੀ; ਇਹ ਖ਼ਿਆਲ ਦੇਣ ਲਈ ਕਿ ਦੋਵੇਂ ਮਿਲ ਕੇ ਹੀ ਸੰਪੂਰਨ ਹੁੰਦੇ ਹਨ। ਏਕਤਾ ਦੇ ਇਹ ਵਿਚਾਰ ਨਵੀਂ ਵਿਆਹੀ ਜੋੜੀ ਦੇ ਸਾਹਮਣੇ ਸਦਾ ਰਹਿਣੇ ਚਾਹੀਦੇ ਹਨ ਤਾਂ ਜੋ ਦੋਹਾਂ ਦਾ ਜੀਵਨ ਪ੍ਰਸਪਰ ਨਿਸ਼ਕਾਮ ਪਿਆਰ ਦੀਆਂ ਬੁਨਿਆਦਾਂ ਤੇ ਚਲੇ।

ਸਪੱਸ਼ਟ ਹੈ ਕਿ ਇਹ ਕਿਸਮ ਦੀ ਜੋੜੀ ਦੀ ਸਹਾਇਤਾ ਲਈ ਜੋੜੀ ਦੇ ਵਾਰਸਾਂ ਦੇ ਸਿਰ ਵੀ ਬਹੁਤ ਵੱਡੀ ਜ਼ਿੰਮੇਵਾਰੀ ਹੁੰਦੀ ਹੈ ਕਿ ਉਹ ਅਰੰਭਕ ਤੌਰ ਤੇ ਠੀਕ ਚੋਣ ਕਰਨ, ਠੀਕ

ਮੇਲ ਮੇਲਣ ਦੋਹਾਂ ਦੀ ਯੋਗਤਾ ਨੂੰ ਹੀ ਮੁਖ ਰੱਖ ਕੇ। ਪਰ ਵੇਖੋ, ਅਜ ਕਲ ਕੀ ਹੋ ਰਿਹਾ ਹੈ? ਜੋੜੀ ਦੇ ਵਾਰਸਾਂ ਦੀਆਂ ਜੀਵਨ ਕੀਮਤਾਂ ਹੀ ਉਲਟ ਪੁਲਟ ਹੋ ਗਈਆਂ ਹੋਈਆਂ ਹਨ ਤੇ ਸਾਰੀ ਖੇਡ ਮਾਇਆ ਦੀ ਖੇਡ ਹੋ ਕੇ ਰਹਿ ਗਈ ਹੈ। ਮਸਲਨ ਧੀਆਂ ਲਈ ਵਰ ਲਭਦੀਆਂ ਮਾਵਾਂ ਦਾ ਧਿਆਨ ਮੁੰਡਿਆਂ ਦੇ ਸੁਭਾਉ, ਸਭਿਆਚਾਰ, ਜੀਵਨ ਕੀਮਤਾਂ ਮਾਨਸਿਕ ਤੇ ਅਧਿਆਤਮਿਕ ਪ੍ਰਾਪਤੀਆਂ ਆਦਿਕ ਵਲ ਉੱਨਾ ਨਹੀਂ ਜਾਂਦਾ ਜਿੰਨਾਂ ਉਹਨਾਂ ਦੀ ਪੈਸਾ ਇਕੱਠਾ ਕਰ ਸਕਣ ਦੀ ਸ਼ਕਤੀ ਵੱਲ। ਵਧੇਰੇ ਕਰਕੇ ਉਹ ਇਹ ਵੇਖਦੀਆਂ ਹਨ ਕਿ ਉਹਨਾਂ ਦੀ ਬੱਚੀ ਮਹਲ ਮਾੜੀਆਂ, ਨੌਕਰਾਂ ਚਾਕਰਾਂ, ਮੋਟਰਕਾਰਾਂ ਤੇ ਰਾਜ ਭਾਗ ਦੀ ਮਾਲਕ ਹੋ ਕੇ ਤੇ ਵਿਹਲੀ ਰਹਿ ਕੇ ਦੂਜਿਆਂ ਨੂੰ ਆਪਣੇ ਆਰਾਮ ਲਈ ਵਰਤ ਸਕੇ। ਉਹ ਬੱਚੀਆਂ ਨੂੰ ਇਸ ਯੋਗ ਨਹੀਂ ਬਣਾਉਂਦੀਆਂ ਕਿ ਜਿਸ ਘਰ ਵੀ ਉਹ ਜਾਣ ਆਪਣੇ ਗੁਣਾਂ ਦੇ ਬਲ ਨਾਲ ਆਪਣੇ ਘਰ ਨੂੰ ਸਵਰਗ ਵਿਚ ਬਦਲ ਦੇਣ। ਕੁਝ ਇਹੋ ਜਿਹੀ ਜ਼ਹਨੀਅਤ ਹੀ ਮੁੰਡੇ ਵਾਲਿਆਂ ਦੀ ਹੁੰਦੀ ਹੈ। ਉਹਨਾਂ ਦਾ ਧਿਆਨ ਏਨਾ ਲੜਕੀ ਦੇ ਸਭਿਆਚਾਰ ਤੇ ਜੀਵਨ ਕੀਮਤਾਂ ਵੱਲ ਨਹੀਂ ਹੁੰਦਾ ਜਿੰਨਾਂ ਲੜਕੀ ਦੇ ਮਾਪਿਆਂ ਤੋਂ ਪ੍ਰਾਪਤ ਹੋਣ ਵਾਲੇ ਦਾਜ ਦੇਣ ਵੱਲ ਹੁੰਦਾ ਹੈ। ਇਸ ਤਰ੍ਹਾਂ ਦੇ ਜੋੜ ਜੁੜ ਕੇ ਸੁਖ ਨੂੰ ਕਿਵੇਂ ਉਪਜਾ ਸਕਦੇ ਹਨ? ਵਧੇਰੇ ਕਰਕੇ 'ਗਲ ਪਏ ਢੋਲ' ਹੀ ਵਜਦੇ ਹਨ ਤੇ ਫੋਕੀ ਜਾਹਰਦਾਰੀ ਬਣੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਇਸ ਕਿਸਮ ਦੇ ਜੋੜੇ ਵੇਖ ਕੇ ਹੀ ਫੁਰਮਾਇਆ ਸੀ:

"ਇਸਤ੍ਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥

ਅਰਥਾਤ 'ਇਸਤ੍ਰੀ ਪੁਰਖ ਦਾ ਪ੍ਰੇਮ ਖਟੀ ਦਾ ਹੀ ਪ੍ਰੇਮ ਹੁੰਦਾ ਹੈ (ਇਸ

ਦਾ ਮਨੋਰਥ ਨਿੱਜੀ ਲਾਭ ਹੁੰਦਾ ਹੈ) ਲਾਭ ਦੀ ਇਸ ਭਾਵਨਾ ਵਿਚ ਹੀ ਮੇਲ ਮਿਲਾਪ ਬਣਿਆ ਰਹਿੰਦਾ ਹੈ।

ਗੁਰੂ ਰਾਮ ਦਾਸ ਜੀ ਨੇ ਇਸ ਤਰ੍ਹਾਂ ਦੀ ਮਾਨਸਿਕ ਦਸ਼ਾ ਨੂੰ ਬਦਲਣ ਲਈ ਇਉਂ ਆਖਿਆ ਸੀ :

"ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ
ਸਮਾਲਿਆ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ
ਜਿਨਾ ਮਨੁ ਜਿਣਿ ਪਾਸਾ ਢਾਲਿਆ ॥"

(ਸਿਰੀ ਰਾਗ ਮਹਲਾ ੪)

ਅਰਥਾਤ—ਉਹ ਇਸਤ੍ਰੀ ਜਿਸ ਨੇ ਪੇਕੇ ਘਰ ਨਾਮ ਮਨ ਵਿਚ ਵਸਾਇਆ ਹੈ ਉਹ ਸੌਹਰੇ ਜਾ ਕੇ ਵੀ ਸੁਖੀ ਰਹਿੰਦੀ ਹੈ। ਉਸ ਦਾ ਹੀ ਜਨਮ ਸਫਲ ਹੋਇਆ ਹੈ ਜਿਸ ਗੁਰਾਂ ਦਵਾਰੇ ਆਪਣੇ ਮਨ ਨੂੰ ਜਿੱਤ ਕੇ ਸਾਰੀ ਜੀਵਨ ਖੇਡ ਖੇਡੀ ਹੈ। ਇਸ ਦਾ ਭਾਵ ਇਹ ਹੈ ਕਿ ਜਿਸ ਇਸਤਰੀ ਨੇ ਵੀ ਨਾਮ ਮਨ ਵਿਚ ਵਸਾ ਲਿਆ ਹੁੰਦਾ ਹੈ ਜੋ ਵੀ ਅਧਿਆਤਮਕਤਾ ਵਿਚ ਨਿਪੁੰਨ ਹੋ ਗਈ ਹੁੰਦੀ ਹੈ, ਉਸ ਦੇ ਜੀਵਨ ਵਿਚੋਂ ਸੱਚ, ਪਿਆਰ, ਨਿਮ੍ਰਤਾ ਮਿਠਾਸ, ਦਇਆ, ਖਿਮਾਂ, ਧੀਰਜ, ਸਹਿਨਸ਼ੀਲਤਾ, ਸੰਤੋਖ ਆਦਿਕ ਗੁਣ ਉਪਜਦੇ ਹਨ ਤੇ ਇਨ੍ਹਾਂ ਗੁਣਾਂ ਦਾ ਸਦਕਾ ਉਸਦਾ ਜੀਵਨ ਸਭ ਹਾਲਾਤ ਵਿਚ ਹਰਾ ਭਰਾ ਹੀ ਰਹਿੰਦਾ ਹੈ। ਗੁਰੂ ਰਾਮਦਾਸ ਜੀ ਨੇ ਦਾਜ ਦੀ ਗੱਲ ਵੀ ਇਉਂ ਕੀਤੀ ਸੀ ;

"ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈਂ ਦਾਜੋ ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ
ਅਹੰਕਾਰੁ ਕਚੁ ਪਾਜੋ ॥" (ਸਿਰੀ ਰਾਗ ਮਹਲਾ ੪)

ਵੇਖੋ, ਗੁਰੂ ਰਾਮਦਾਸ ਜੀ ਨੇ ਇਕ ਸੁਲਝੀ ਹੋਈ ਇਸਤਰੀ ਵਿਖਾਈ ਹੈ, ਜੋ ਆਪਣੇ ਬਾਬਲ ਤੋਂ ਹਰੀ-ਦਾਨ, ਨਾਮ-ਦਾਨ ਦੀ ਦਾਤ ਮੰਗਦੀ ਹੈ, ਜੋ ਇਹ ਸਮਝਦੀ ਹੈ ਕਿ ਇਸ ਦਾਜ ਦੀ ਰੀਸ ਹੀ ਨਹੀਂ ਹੋ ਸਕਦੀ। ਉਸ ਨੂੰ ਪਤਾ ਹੈ ਕਿ ਮਨੁੱਖਾਂ ਦੇ ਦਾਜ ਮਾਇਆ ਆਧਾਰ ਹੁੰਦੇ ਹਨ, ਅਜਿਹੇ ਦਾਜਾਂ ਨੂੰ ਉਸ ਨੇ ਝੂਠ ਤੇ ਪਾਖੰਡ ਦੇ ਨਾਮ ਦਿਤੇ ਹਨ, ਕਿਉਂਕਿ ਇਹਨਾਂ ਵਿਚੋਂ ਅੰਤਮ ਤੌਰ ਤੇ ਸਦਾ ਦੁੱਖ ਕਸ਼ਟ ਹੀ ਉਪਜਦੇ ਹਨ। ਗੁਰਮੁਖ ਇਸਤਰੀਆਂ ਨਾਮ-ਦਾਨ ਦੀ ਦਾਤਿ ਨੂੰ ਹੀ ਸਭ ਕੁਝ ਸਮਝਦੀਆਂ ਹਨ, ਕਿਉਂਕਿ ਕੇਵਲ ਇਸ ਵਿਚੋਂ ਪੱਕੇ ਸੁਖ ਉਪਜਦੇ ਹਨ। ਗ੍ਰਿਹਸਤ ਦੇ ਸੁਖ ਜੀਵਨ ਦੀ ਤਸਵੀਰ ਇਕ ਸੁਖੀਏ ਨੇ ਆਪਣੇ ਨਿੱਜੀ ਤਜਰਬੇ ਦੀ ਆਧਾਰ ਤੇ ਇਉਂ ਵਿਖਾਈ ਹੈ :

"The treasures of the deep are not so precious as are the concealed comforts of a man locked up in woman's love. I scent the air of blessings when I come but near the house. O, what a delicious breath marriage sends forth, the violet bed is not sweeter."

ਅਰਥਾਤ—ਸਮੁੰਦਰਾਂ ਦੇ ਖ਼ਜ਼ਾਨੇ ਇਤਨੇ ਕੀਮਤੀ ਨਹੀਂ ਹੁੰਦੇ ਜਿੰਨਾਂ ਉਸ ਭਾਗਾਂ ਵਾਲੇ ਦੇ ਸੁੱਖ, ਜਿਸ ਨੂੰ ਆਪਣੀ ਇਸਤਰੀ ਦਾ ਚੁੱਪ ਕੀਤਾ ਸੱਚਾ ਪਿਆਰ ਮਿਲਿਆ ਹੁੰਦਾ ਹੈ। ਭਰਾਵੋ, ਘਰ ਦੇ ਨੇੜੇ ਆਂਦੇ ਸਾਰ ਹੀ ਬਰਕਤਾਂ ਭਰਪੂਰ ਹਵਾ ਸੁੰਘਦਾ ਹਾਂ। ਵਿਆਹ ਨੇ ਮੈਨੂੰ ਐਸੀ ਸੁਗੰਧ ਬਖ਼ਸ਼ੀ ਹੈ ਕਿ ਬਨੱਫ਼ਸ਼ੇ ਦੇ ਫੁਲਾਂ ਦੀ ਸੇਜਾ ਵੀ ਇਤਨੀ ਮਿੱਠੀ ਨਹੀਂ ਹੋ ਸਕਦੀ। ਆਉ, ਹੁਣ ਲਾਵਾਂ

ਦੇ ਅੰਦਰ ਚਲੀਏ ।

ਪਹਿਲੀ ਲਾਵ ਇਹ ਹੈ :

ਹਰਿ ਪਹਿਲੜੀ ਲਾਵ ਪਰਵਿਰਤੀ ਕਰਮੁ ਦ੍ਰਿੜਾਇਆ ਬਲਿਰਾਮ ਜੀਉ॥
ਬਾਣੀ ਬ੍ਰਹਮਾ ਵੇਦੁ ਧਰਮ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ ॥
ਧਰਮ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲ ਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕ ਲਾਵ ਪਹਿਲੀ ਆਰੰਭ ਕਾਜੁ ਰਚਾਇਆ ॥

"ਗੁਰੂ ਰਾਮ ਦਾਸ ਜੀ, ਜੀਵ-ਧਨ ਦੇ ਰੂਪ ਵਿਚ, ਇਉਂ ਆਖਦੇ ਹਨ : ) ਹਰੀ ਨਾਲ ਜੀਵ-ਧਨ ਦੇ ਵਿਆਹ ਅਰਥਾਤ ਮੇਰੇ ਵਿਆਹ ਦੀ ਪਹਿਲੀ ਲਾਵ ਦਾ ਅਰਥ ਇਹ ਹੈ ਕਿ ਹਰਿ ਨੇ (ਮੈਨੂੰ ਪਰਵਿਰਤੀ ਮਾਰਗ ਵਿਚ ਲਿਆ ਕੇ ਮੈਨੂੰ ਸੰਸਾਰੀ ਬਣਾ ਕੇ) ਮੈਥੋਂ ਪ੍ਰਵਿਰਤੀ ਕਰਮ ਦ੍ਰਿੜ ਕਰਾਏ ਸਨ, ਬਲਿਹਾਰ ਹਾਂ ਮੈਂ ਇਸ ਰਾਮ ਜੀ ਤੋਂ । (ਕਿਹੜੇ ਕਰਮ ਉਸ ਦੱਸੇ ਸਨ ?) ਬ੍ਰਹਮਾ ਦੀ ਬਾਣੀ ਵੇਦ ਨੂੰ ਵਾਚੋ (ਤੇ ਇਸ ਤੋਂ ਪ੍ਰਾਪਤ ਗਿਆਨ ਦੇ ਆਧਾਰ ਤੇ) ਧਰਮ ਦ੍ਰਿੜ ਕਰੋ । (ਇਸ ਤਰ੍ਹਾਂ ਰਾਹ ਵਿਖਾਲ ਕੇ ਉਸ ਨੇ) ਮੇਰ ਸਭ ਪਾਪ ਨਸ਼ਟ ਕਰਾ ਦਿਤੇ ਸਨ, ਬਲਿਹਾਰ ਜਾਵੇ ਮੈਂ ਇਸ ਹਰੀ—ਰਾਮ ਜੀ ਤੋਂ ।

(ਉਸ ਹੋਰ ਦੱਸਿਆ ਸੀ:) ਧਰਮ ਦ੍ਰਿੜ ਕਰੋ ਤੇ ਨਾਮ ਧਿਆਵੋ- ਨਾਮ ਉਸ ਨੇ ਸਿਮ੍ਰਤੀਆਂ ਤੋਂ ਦ੍ਰਿੜ ਕਰਾਇਆ ਸੀ ।

(ਫਿਰ ਉਸ ਹੋਰ ਦਸਿਆ ਸੀ) ਸਤਿਗੁਰੂ, ਪੂਰੇ ਗੁਰੂ ਦੀ ਅਰਾਧਨਾ ਕਰੋ—ਇਸ ਤਰ੍ਹਾਂ ਅਰਾਧਨਾ ਕਰਵਾ ਕੇ ਉਸਨੇ ਮੇਰੇ ਸਾਰੇ ਪਾਪ ਹੀ ਮਿਟਾ ਦਿਤੇ ਸਨ ।

ਵੱਡੇ ਭਾਗਾਂ ਨਾਲ (ਤੇ ਸਿੱਟੇ ਦੇ ਤੌਰ ਤੇ) ਮੈਨੂੰ ਸਹਿਜ (ਟਿਕਾਉ ਵਾਲਾ ਤੇ ਕੁਦਰਤੀ) ਅਨੰਦ ਪ੍ਰਾਪਤ ਹੋ ਗਿਆ ਸੀ ਤੇ ਮੇਰੇ ਮਨ ਵਿਚ ਹਰੀ ਜਪਣਾ ਮਿੱਠਾ ਲੱਗਣ ਲੱਗ ਗਿਆ ਸੀ।'

ਨਾਨਕ ਦਾਸ ਪਹਿਲੀ ਲਾਵ ਆਖਦਾ ਹੈ, ਕਿ ਹਰੀ ਨੇ ਮੇਰੇ ਨਾਲ ਵਿਆਹ ਦਾ ਆਰੰਭ ਕਾਰਜ ਇਉਂ ਰਚਾਇਆ ਸੀ।

ਗੁਰੂ ਰਾਮ ਦਾਸ ਸਾਹਿਬ ਜੀ ਨੇ ਏਥੇ ਲਾਵਾਂ ਲੈਂਦੀ ਜੀਵ-ਇਸਤਰੀ ਨੂੰ ਵਿਆਹ ਦੀਆਂ ਲਾਵਾਂ ਦੀ ਪਹਿਲੀ ਸਤਰ ਵਿਚ ਹੀ ਗ੍ਰਿਹਸਤ ਵਿਚ ਪਾਇਆ ਹੈ ਪਰ ਸਹੀ ਕਿਸਮ ਦਾ ਗ੍ਰਿਹਸਤੀ ਜੀਵਨ ਉਪਜਾਣ ਲਈ ਇਸ ਜੀਵਨ ਦੀ ਬੁਨਿਆਦੀ ਲੋੜ ਵੱਲ ਉਸ ਦਾ ਧਿਆਨ ਕਰਾਇਆ ਹੈ। ਗ੍ਰਿਹਸਤ ਨੂੰ ਉਹਨਾਂ ਪਹਿਲੀ ਥਾਂ ਇਸ ਲਈ ਵੀ ਦਿਤੀ ਹੈ ਕਿ ਉਹ ਵੀ ਪਹਿਲੇ ਗੁਰੂਆਂ ਵਾਂਗ ਵੇਖਦੇ ਸਨ ਕਿ ਭਾਰਤ ਅੰਦਰ ਲੰਮੇ ਸਮੇਂ ਤੋਂ ਕਈ ਐਸੀਆਂ ਗਲਤ ਵਿਚਾਰ-ਧਾਰਵਾਂ ਚਾਲੂ ਹੋ ਗਈਆਂ ਸਨ ਜੋ ਗ੍ਰਿਹਸਤ ਜਾਂ ਘਰ-ਬਾਹਰੀ ਜੀਵਨ ਨੂੰ ਇਕ ਘਟੀਆ ਜਿਹੀ ਚੀਜ਼ ਸਮਝ ਕੇ ਦਰਕਾਰ ਛਡਦੀਆਂ ਸਨ। ਇਹਨਾਂ ਵਿਚਾਰ-ਧਾਰਾਵਾਂ ਦੇ ਧਾਰਨੀ ਸਮਝਦੇ ਸਨ ਕਿ ਪੂਰਨਤਾ ਤਕ ਪੁੱਜਣ ਲਈ ਸੰਸਾਰ-ਤਿਆਗ ਦੀ ਸ਼ਰਤ ਲਾਜਮੀ ਸਮਝਣੀ ਚਾਹੀਦੀ ਹੈ। ਇਕ ਤਾਂ ਉਹਨਾਂ ਨੂੰ ਇਹ ਪੱਕਾ ਵਿਸ਼ਵਾਸ ਸੀ ਕਿ ਪਰਮਾਰਥ ਦੇ ਰਾਹ ਤੇ ਵਧੇਰੇ ਆਸਾਨੀ ਨਾਲ ਪਹਾੜਾਂ, ਦਰਿਆ-ਕਿਨਾਰਿਆਂ, ਮੜ੍ਹੀ-ਮਸਾਣਾਂ ਤੇ ਕਬਰਾਂ ਆਦਿਕ ਥਾਵਾਂ ਤੇ ਅਰਥਾਤ ਸੰਸਾਰ ਤੋਂ ਮੂਲੋਂ ਹੀ ਲਾਂਭੇ ਹੋ ਕੇ ਤੁਰਿਆ ਜਾ ਸਕਦਾ ਹੈ। ਦੂਜਾ, ਸੰਸਾਰੀ ਹੋ ਕੇ ਵਿਚਰਨ ਨੂੰ ਉਹਨਾਂ ਆਪਣੇ ਆਪ ਵਿਚ ਵੀ ਇਕ ਘ੍ਰਿਣਤ ਚੀਜ਼ ਸਮਝ ਲਿਆ ਹੋਇਆ ਸੀ। ਸੰਸਾਰ ਦੁੱਖਾਂ ਦਾ ਘਰ ਹੈ ਤੇ ਇਸ ਨੂੰ ਪ੍ਰਮਾਰਥ ਦੇ ਦ੍ਰਿਸ਼ਟੀ-ਕੋਣ

ਤੋਂ ਵੱਡੀ ਬੁਰਾਈ ਹੀ ਸਮਝਣਾ ਚਾਹੀਦਾ ਹੈ। ਇਸ਼ਤਰੀ ਦਾ ਪਿਆਰ ਬਾਲ-ਬੱਚਿਆਂ ਤੇ ਮਾਤਾ ਪਿਤਾ ਦੇ ਮੋਹ, ਚਿੱਕੜ ਹਨ ਜਿਨ੍ਹਾਂ ਤੋਂ ਬਚਣ ਨਾਲ ਹੀ ਕਲਿਆਣ ਦਾ ਰਾਹ ਖੁਲ੍ਹਦਾ ਹੈ। ਟੱਬਰ ਦੀਆਂ ਜ਼ਿੰਮੇਵਾਰੀਆਂ ਫਾਹੀ ਤੇ ਜੰਜਾਲ ਹਨ ਜੋ ਪਰਮਾਰਥ ਦੇ ਰਾਹ ਵਿਚ ਰੋਕਾਂ ਬਣ ਜਾਂਦੀਆਂ ਹਨ ਤੇ ਇਹਨਾਂ ਦੇ ਤਿਆਗ ਤੋਂ ਬਿਨਾਂ ਮੋਖ ਦੀ ਪ੍ਰਾਪਤੀ ਦੀ ਆਸ ਸੁਪਨੇ ਤੋਂ ਵਧ ਹੈਸੀਅਤ ਨਹੀਂ ਰਖਦੀ। ਇਨ੍ਹਾਂ ਵਿਚਾਰਾਂ ਦੇ ਅਸਰ ਹੇਠ ਹੀ ਜੋਗੀਆਂ ਦੀ ਬਾਣ ਪ੍ਰਸਤੀ ਚਲਾਕਸੀ ਤੇ ਅੰਤਰ-ਧਿਆਨ ਸਮਾਧੀਆਂ ਦੇ ਨਾਲ ਨਾਲ ਸੰਨਿਆਸ ਆਸ਼੍ਰਮ ਤੇ ਬੋਧੀਆਂ ਦੇ ਤਿਆਗ ਆਦਿਕ ਭਾਰਤ ਅੰਦਰ ਲੰਮੇ ਸਮੇਂ ਤੋਂ ਇਕਸਾਰ ਚਲਦੇ ਰਹੇ ਸਨ। ਏਸੇ ਵਿਚਾਰ ਧਾਰਾ ਦੇ ਅਧੀਨ ਹੀ ਬੁੱਧ ਜੀ ਨੇ ੨੯ ਸਾਲ ਦੀ ਉਮਰ ਵਿਚ ਘਰ-ਬਾਹਰ ਤੇ ਰਾਜ ਭਾਗ ਤਿਆਗ ਦਿਤੇ ਸਨ। ਉਸ ਵੇਲੇ ਉਹ ਇਕ ਛੋਟੀ ਜਿਹੀ ਰਿਆਸਤ ਦੇ ਸ਼ਹਿਜ਼ਾਦੇ ਸਨ। ਅਜੇ ਅੱਧੀ ਰਾਤ ਹੀ ਗੁਜ਼ਰੀ ਸੀ ਕਿ ਉਹ ਅਚਾਨਕ ਆਪਣੀ ਇਸਤਰੀ ਤੇ ਇਕ ਛੋਟੇ ਬੱਚੇ ਨੂੰ ਸੁਤਿਆਂ ਛੱਡ ਕੇ ਚੁੱਪ ਚੁਪੀਤੇ ਘਰੋਂ ਚਲੇ ਗਏ ਸਨ। ਉਨ੍ਹਾਂ ਆਪਣੇ ਪੰਜੇ ਸਾਥੀਆਂ ਸਮੇਤ ਵਰ੍ਹਿਆਂ ਬੱਧੀ ਤਪ-ਸਾਧਨ ਕੀਤੇ ਸਨ ਤੇ ਸੁੱਕ ਕੇ ਪਿੰਜਰ ਹੋ ਗਏ ਸਨ। ਇਕ ਹੋਰ ਬਜ਼ੁਰਗ ਬਾਬਾ ਫਰੀਦ ਜੀ ਨੇ ਵੀ ਕਿਸੇ ਸਮੇਂ ਇਹ ਪ੍ਰਵਾਨ ਕਰ ਲਿਆ ਸੀ ਕਿ ਮੋਖ ਦੀ ਪ੍ਰਾਪਤੀ ਲਈ ਕਠਿਨ ਤਪ ਤੇ ਦੇਹ ਅਭਿਆਸ ਇਸ ਹੱਦ ਤਕ ਜਾਣਾ ਚਾਹੀਦਾ ਹੈ ਕਿ ਸੰਸਾਰ ਵਿਚ ਖ਼ੂਨ ਦਾ ਕਤਰਾ ਵੀ ਨਾ ਰਹਿ ਜਾਵੇ। ਸੰਸਾਰ ਨੂੰ ਉਹਨਾਂ ਦੁੱਖਾਂ ਦਾ ਘਰ ਵੀ ਸਮਝਿਆ ਸੀ ਤੇ ਈਸ਼ਵਰ ਪਿਆਰੇ ਦੀ ਪ੍ਰਾਪਤੀ ਲਈ ਉਹ ਵੀ ਸੰਸਾਰ ਨੂੰ ਤਿਆਗ ਕੇ ਲੀਰੀ ਵਿਚ ਰੁਲਦੇ ਫਿਰਨ ਦੀਆਂ ਗੱਲਾਂ

ਇਉਂ ਕਰਦੇ ਸਨ :

"ਫਰੀਦਾ ਪਾੜਿ ਪਟੋਲਾ ਧਜ ਕਰੀਂ ਕਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੇ ਸੋਈ ਵੇਸ ਕਰੇਉ ॥"

(ਸਲੋਕ ਫਰੀਦ ਜੀ)

ਅਰਥਾਤ—'ਹੇ ਫਰੀਦ; ਮੈਂ ਆਪਣੇ ਸਭ ਕਪੜੇ ਪਾੜਾਂ ਕੇ ਲੀਰ ਲੀਰ ਕਰਦਿਆਂ ਤੇ ਕੰਬਲੀ ਪਾ ਕੇ ਉਸ ਪ੍ਰਮਾਤਮਾ ਦੀ ਤਲਾਸ਼ ਕਰਾਂ। ਜਿਸ ਕਿਸੇ ਵੇਸ ਵਿਚ ਵੀ ਉਹ ਮਿਲਦਾ ਹੋਵੇ ਤੇ ਉਸ ਨੂੰ ਵੇਸ ਬਣਾ ਲਵਾਂਗਾ। ਸ਼ੇਖ ਫਰੀਦ ਜੀ ਦੇ ਗੱਦੀਦਾਰ ਸ਼ੇਖ ਬ੍ਰਹਮ ਨਾਲ ਗੁਰੂ ਨਾਨਕ ਦੇਵ ਜੀ ਦੀ ਦੋ ਵਾਰ ਪਾਕਪਨ ਵਿਚ ਮੁਲਾਕਾਤ ਹੋਈ ਸੀ ਤੇ ਹਰ ਵਾਰੀ ਹੀ ਉਹਨਾਂ ਸੰਸਾਰ-ਤਿਆਗ ਦੀ ਫਿਲਾਸਫੀ ਦਾ ਚੀਰ ਫਾੜ ਕਰਾਇਆ ਸੀ। ਸ਼ੇਖ ਜੀ ਨੇ ਗੁਰੂ ਜੀ ਨੂੰ ਇਉਂ ਮਸ਼ਵਰਾ ਦਿਤਾ ਸੀ।

'ਅਕੇ ਤਾਂ ਲੋੜ ਮੁਕਦਮੀ ਅਕਹ ਤਾਂ ਅਲਾਹ-ਲੋਮ।
ਦੋਹੀ ਬੇੜੀ ਨ ਲਤ ਧਰ ਮਤ ਵੰਵਾਹੁ ਵਖਰ ਬੋੜ।

ਅਰਥਾਤ— ਜਾਂ ਸੰਸਾਰੀ ਪਰਤਾਪ ਦੀ ਭਾਲ ਕਰੇ ਤੇ ਜਾਂ ਰੱਬ ਦਾ ਰਾਹ ਫੜੇ। ਦੋ ਬੇੜੀਆਂ ਵਿਚ ਪੈਰ ਨਾ ਧਰੋ, ਨਹੀਂ ਤਾਂ ਸਾਰੀ ਪੂੰਜੀ ਡੋਬ ਕੇ ਤੁਰ ਜਾਉਗੇ। 'ਸੇਖ ਜੀ ਦਾ ਭਾਵ ਇਹ ਸੀ ਕਿ ਸੰਸਾਰ ਅੰਦਰ ਆਸਾ, ਅੰਦੇਸ਼ਾ, ਫਿਕਰ; ਝੋਰੇ ਤੇ ਖਾਹਿਸ਼ਾਂ ਆਦਿਕ ਸਦਾ ਹੀ ਬਣੇ ਰਹਿੰਦੇ ਹਨ ਤੇ ਦੁੱਖਾਂ ਕਸ਼ਟਾਂ ਵਿਚ ਵਾਧਾ ਕਰਦੇ ਰਹਿੰਦੇ ਹਨ। ਇਸ ਲਈ ਜੀਵਨ ਨੂੰ ਸੁਖਦਾਈ ਤੇ ਸਫਲ ਬਨਾਣ ਲਈ ਸੰਸਾਰ-ਤਿਆਗ ਇਕ ਲੋੜੀਂਦਾ ਕਦਮ ਹੈ ਤੇ ਇਸ ਤਿਆਗ ਵਿਚ ਸਭ ਦੁਨਿਆਵੀ ਕੰਮ ਕਾਜ ਸਮੇਤ ਜੀਵਨ ਦੇ ਨਿਰਬਾਹ ਲਈ ਆਪਣੇ ਵਲੋਂ ਕੀਤੇ ਉਪਰਾਲੇ ਆ ਜਾਂਦੇ ਹਨ। ਇਸ ਮਹਾਂਪੁਰਸ਼ ਨੇ

ਜੀਵਨ ਦੀਆਂ ਮੁਸ਼ਕਲਾਂ ਦੀ ਪੜਚੋਲ ਤਾਂ ਚੰਗੀ ਕੀਤੀ ਸੀ ਸੀ ਪਰ ਜੋ ਅੰਤਮ ਸਿਟਾ ਉਹਨਾਂ ਕੱਢਿਆ ਸੀ ਉਹ ਨਿਰਾਸ਼ਵਾਦੀ ਮਾਨਸਿਕ ਦਸ਼ਾ ਤੋਂ ਹੀ ਉਪਜਿਆ ਸੀ। ਇਸ ਮਾਨਸਿਕ ਦਸ਼ਾ ਵਿਚ ਜਿਨਸੀ ਮੇਲ ਨੂੰ ਤਾਂ ਵਿਸ਼ੇਸ਼ ਕਰਕੇ ਘ੍ਰਿਣਤ ਸਮਝਿਆ ਗਿਆ ਸੀ ਤੇ ਇਸ ਦਾ ਮੂਲੋਂ ਹੀ ਤਿਆਗ, ਧਰਮ ਦੀ ਬੁਨਿਆਦ ਬਣਾ ਲਈ ਗਈ ਸੀ। ਇਹ ਫਰਜ਼ ਕਰ ਲਿਆ ਗਿਆ ਸੀ ਕਿ ਇਸਤਰੀ ਬੁਰਾਈ ਹੈ ਜਿਸ ਤੋਂ ਸਦਾ ਦੂਰ ਰਹਿਣਾ ਚਾਹੀਦਾ ਹੈ। ਇਹ ਜਿਨਸੀ ਖਾਹਿਸ਼ਾਂ ਦੀ ਲਪੇਟ ਵਿਚ ਪਈ ਰਹਿੰਦੀ ਹੈ ਤੇ ਪਾਈ ਰਖਦੀ ਹੈ ਤੇ ਇਸ ਤਰ੍ਹਾਂ ਸਮਾਜ ਨੂੰ ਬਰਬਾਦ ਕਰ ਕੇ ਰੱਖ ਦਿੰਦੀ ਹੈ। ਕਿਉਂਕਿ ਇਸ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ, ਇਸ ਨੂੰ ਪਰਦਿਆਂ ਵਿਚ ਹੀ ਢੱਕ ਦੇਣਾ ਚਾਹੀਦਾ ਹੈ। ਅਜੇਹੇ ਖਿਆਲਾਂ ਦੇ ਕਾਰਨ ਹੀ ਇਸਤਰੀ ਜਾਤੀ ਦਾ ਮਾਣ ਹੀ ਘਟਨਾ ਸ਼ੁਰੂ ਹੋ ਗਿਆ ਸੀ। ਛੱਜੂ ਵਰਗੇ ਭਗਤ ਨਿਰਾਸ਼ਵਾਦ ਦੀ ਭਿਆਨਕ ਹੱਦ ਤਕ ਜਾ ਕੇ ਇਉਂ ਪ੍ਰਚਾਰ ਕਰ ਲੈਂਦੇ ਸਨ :-

'ਕਾਗਦ ਸੰਦੀ ਪੁਤਲੀ ਭਉ ਨ ਤ੍ਰਿਆ ਨਿਹਾਰ।।
ਯੇਹੀ ਮਾਰਿ ਲੇਜਾਵਹੀ ਜਥਾ ਬਿਲੋਚਨ ਧਾੜ ।।'

ਅਰਥਾਤ—ਇਸਤਰੀ ਏਡੀ ਖਤਰਨਾਕ ਹੈ ਕਿ ਕਾਗਜ਼ ਦੀ ਪੁਤਲੀ ਦੇ ਰੂਪ ਵਿਚ ਵੀ ਇਸ ਨੂੰ ਵੇਖਣਾ ਨਹੀਂ ਚਾਹੀਦਾ। ਇਹ ਮਨੁੱਖ ਨੂੰ ਕਾਮਵਸ ਕਰਕੇ ਇਸ ਤਰ੍ਹਾਂ ਮਾਰ ਸੁਟਦੀ ਹੈ ਜਿਵੇਂ ਬਲੋਚਾਂ ਦੀ ਧਾੜ ਮਾਰ ਮੁਕਾਂਦੀ ਸੀ।' ਗੁਰੂ ਨਾਨਕ ਸਾਹਿਬ ਨੇ ਇਹਨਾਂ ਸ ਖਿਆਲਾਂ ਨੂੰ ਮੂਲੋਂ ਹੀ ਗਲਤ ਸਮਝ ਕੇ ਅਪ੍ਰਵਾਣ ਕੀਤਾ ਸੀ— ਜਗਤ ਬੁਰਾਈ ਨਹੀਂ ਹੈ ਤੇ ਨਾ ਹੀ ਇਸ ਦਾ ਆਰੰਭ ਬੁਰਾਈ ਤੋਂ ਹੋਇਆ ਹੈ ਤੇ ਨਾ ਹੀ ਇਸ ਨੂੰ ਆਪਣੇ ਆਪ ਵਿਚ ਦੁੱਖਾਂ ਦਾ ਘਰ

ਮੰਨਿਆ ਜਾ ਸਕਦਾ ਹੈ। ਕਰਤਾ ਪੁਰਖ ਆਪ ਸਤਿ ਹੈ ਤੇ ਉਸਦੀ ਰਚਨਾ ਵੀ ਸਤਿ ਹੈ। ਗੁਰੂ ਜੀ ਕਹਿੰਦੇ ਸਨ :

'ਤੂੰ ਸਚਾ ਸਚਿਆਰ ਜਿਨਿ ਸਚੁ ਵਰਤਾਇਆ '
(ਮਲਾਰ ਮਹਲਾ ੧)

ਫਿਰ ਹੋਰ :–

'ਨਾਨਕ ਸੱਚੇ ਕੀ ਸਾਚੀ ਕਾਰ' (ਜਪੁ ਜੀ ਗੁਰੂ ਨਾਨਕ)

ਇਹ ਸਨ ਗੁਰੂ ਸਾਹਿਬਾਨ ਦੇ ਸਪੱਸ਼ਟ ਵਿਚਾਰ ਜੋ ਉਹਨਾਂ ਥਾਂ ਥਾਂ ਪਰ ਖਿਲਾਰੇ ਸਨ ਪਰ ਗੁਰੂ ਘਰ ਵਿਚ ਹੀ ਇਸ ਗੱਲ ਦਾ ਤਜਰਬਾ ਹੋ ਗਿਆ ਸੀ ਕਿ ਸਦੀਆਂ ਤੋਂ ਹੋ ਰਹੇ ਸੰਸਾਰ ਤਿਆਗ ਦੇ ਪ੍ਰਚਾਰ ਦਾ ਅਸਰ ਛੇਤੀ ਨਾਲ ਜ਼ਾਇਲ ਹੋਣ ਵਾਲਾ ਨਹੀਂ ਸੀ। ਤਿਆ-ਗੀਆਂ ਲਈ ਇਕ ਖਾਸ ਕਿਸਮ ਦੀ ਹਮਦਰਦੀ ਤੇ ਸਤਿਕਾਰ ਦਾ ਜਜ਼ਬਾ ਲੋਕਾਂ ਦੇ ਦਿਲਾਂ ਵਿਚ ਘਰ ਕਰ ਚੁੱਕਾ ਹੋਇਆ ਸੀ। ਚੁਨਾਂਚਿ ਜਦ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਰੀਰ ਦੇ ਅੰਤ ਸਮੇਂ ਗੱਦੀ ਦੀ ਜ਼ਿੰਮੇਵਾਰੀ ਇਕ ਗ੍ਰਿਹਸਤੀ ਦੇ ਹਵਾਲੇ ਕੀਤੀ ਤਾਂ ਦੁਨੀਆਂ ਹੈਰਾਨ ਰਹਿ ਗਈ। ਲਹਿਣਾ ਜੀ ਨੂੰ ਗੁਰੂ ਜੀ ਦੇ 'ਪ੍ਰਤੱਖ ਹੋਇ ਬਹਿ ਜਾਪ ਆਪ ਟਿਕਾਇਆ' ਦੇ ਬਾਵਜੂਦ ਵੀ ਬਹੁਤ ਸਾਰੇ ਲੋਕਾਂ ਦੀ ਹਮਦਰਦੀ ਬਾਬਾ ਸ੍ਰੀ ਚੰਦ ਜੀ ਨਾਲ ਹੋ ਗਈ ਸੀ ਤੇ ਵਧੇਰੇ ਕਰਕੇ ਇਸ ਲਈ ਬਾਬਾ ਜੀ ਉਦਾਸੀ ਸਾਧੂ ਹੋ ਗਏ ਹੋਏ ਸਨ। ਦੂਜੇ, ਤੀਜੇ ਤੇ ਚੌਥੇ ਸਤਿਗੁਰਾਂ ਨੇ ਉਚੇਚੇ ਤੌਰ ਤੇ ਜ਼ੋਰ ਲਾ ਕੇ ਸਿਖ ਸੰਗਤਾਂ ਨੂੰ ਗੁਮਰਾਹ ਹੋਣੋਂ ਬਚਾਇਆ ਸੀ ਜਿਵੇਂ ਇਸ 'ਲਾਵ' ਵਿਚ ਵੀ ਪ੍ਰਗਟ ਹੈ। ਇਸ ਗ੍ਰਿਹਸਤ ਮਾਰਗ ਦਾ ਇਕ ਸਮਾਜਕ ਪੱਖ ਵੀ ਹੈ ਜੋ ਅਸੀਂ ਅਗੇ ਜਾ ਕੇ ਦੂਜੀ 'ਲਾਵ' ਦੇ ਸੰਬੰਧ ਵਿਚ

ਵੇਖਾਂਗੇ। ਹਾਲੇ ਅਸੀਂ ਏਥੇ ਫਿਰ ਨੋਟ ਕਰਾਂਦੇ ਹਾਂ ਕਿ ਜੀਵ-ਇਸਤਰੀ ਦੇ ਹਰੀ-ਪਤੀ ਨਾਲ ਵਿਆਹ ਦੀ ਪਹਿਲੀ ਲਾਵ ਦੇ ਆਰੰਭ ਵਿਚ ਹੀ ਜੀਵ-ਇਸਤਰੀ ਨੂੰ ਪ੍ਰਵਿਰਤੀ ਕਰਮ ਦ੍ਰਿੜ ਕਰਨ ਦੇ ਰਾਹੇ ਪਾਇਆ ਗਿਆ ਹੈ। ਇਸ ਦਾ ਸਪੱਸ਼ਟ ਭਾਵ ਇਹ ਹੈ ਕਿ ਜੀਵ-ਇਸਤਰੀ ਪਰਵਿਰਤੀ ਮਾਰਗ ਨੂੰ ਅਪਨਾਏ ਪਰ ਇਹ ਮਾਰਗ ਸਫਲ ਤਾਂ ਹੀ ਹੋਣਾ ਹੈ ਜੇ ਇਸ ਅੰਦਰ ਪਰਵਿਰਤੀ ਕਰਮ ਦ੍ਰਿੜ੍ਹ ਕੀਤੇ ਜਾਣ। ਲਾਵ ਅੰਦਰ ਪਰਵਿਰਤੀ ਕਰਮ ਇਹ ਦੱਸੇ ਗਏ ਹਨ—ਗਿਆਨ ਪ੍ਰਾਪਤ ਕਰਨਾ, ਉਸ ਗਿਆਨ ਦੇ ਆਧਾਰ ਤੇ ਧਰਮ ਕਮਾਉਣਾ, ਨਾਮ ਜਪਣਾ ਅਤੇ ਸਤਿਗੁਰੂ ਦੀ ਅਰਾਧਨਾ ਵਿਚ ਹੋ ਕੇ ਪ੍ਰੇਰਨਾ ਲੈਂਦੇ ਰਹਿਣਾ। ਇਹਨਾਂ ਪਰਵਿਰਤੀ ਕੰਮਾਂ ਨੂੰ ਦ੍ਰਿੜ ਕਰਮ ਦਾ ਹੀ ਇਹ ਸਿੱਟਾ ਨਿਕਲਿਆ ਹੈ ਕਿ ਜੀਵ-ਇਸਤਰੀ ਗ੍ਰਿਹਸਤ ਦੀਆਂ ਆਪਣੀਆਂ ਕਮਜ਼ੋਰੀਆਂ ਤੋਂ ਬਚ ਨਿਕਲੀ ਹੈ, ਉਸ ਦੇ ਪਾਪ ਨਸ਼ਟ ਹੋ ਗਏ ਹਨ, ਉਹ ਤਿਕਾਉ ਤੇ ਸ਼ਾਂਤੀ ਭਰਪੂਰ ਅਨੰਦ ਵਿਚ ਰਹਿੰਦੀ ਹੈ ਤੇ ਹਰੀ-ਜਪ ਉਸ ਨੂੰ ਮਿੱਠਾ ਲਗਣ ਲਗ ਪਿਆ ਹੈ ਤੇ ਇਸ ਤਰ੍ਹਾਂ ਜੀਵਨ ਦਾ ਸਾਰਾ ਰਸਤਾ ਸਾਫ਼ ਦਿਸਣ ਲਗ ਪਿਆ ਹੈ। ਕਰਮ, ਗਿਆਨ ਤੇ ਭਗਤੀ ਤਿੰਨੇ ਹੀ ਇਕੱਠੇ ਹੋ ਕੇ ਤੁਰ ਪਏ ਹਨ ਤੇ ਉਸਦੀ ਹੋਰ ਉਸਾਰੀ ਦੀ ਬੁਨਿਆਦ ਬਣ ਗਏ ਹਨ।

ਪ੍ਰਵਿਰਤੀ ਕਰਮ ਦ੍ਰਿੜ੍ਹ ਕਰਨ ਦੇ ਸੰਬੰਧ ਵਿਚ, ਉਪਰ ਬ੍ਰਹਮਾ ਦੀ ਬਾਣੀ, ਵੇਦ ਅਤੇ ਸਿੰਮ੍ਰਤੀਆਂ ਦਾ ਜ਼ਿਕਰ ਤਾਂ ਆਇਆ ਹੈ, ਪਰ ਗੁਰਬਾਣੀ ਦਾ ਜ਼ਿਕਰ ਨਹੀਂ ਆਇਆ। ਇਹ ਕਿਉਂ ? ਇਹ ਤਾਂ ਠੀਕ ਹੈ ਕਿ ਗੁਰੂ ਰਾਮ ਦਾਸ ਜੀ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਜੇ ਬੱਧੀ ਨਹੀਂ ਗਈ ਸੀ ਪਰ ਕੀ ਪੋਥੀਆਂ ਦੀ ਸ਼ਕਲ ਵਿਚ ਗੁਰਬਾਣੀ ਮੌਜੂਦ ਨਹੀਂ ਸੀ ?

ਇਹ ਇਤਿਹਾਸਕ ਸਚਾਈ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਕ ਪੋਥੀ ਬਾਬਾ ਮੋਹਨ ਜੀ ਦੇ ਘਰੋਂ ਆਪ ਜਾ ਕੇ ਪਰਾਪਤ ਕੀਤੀ ਸੀ। ਇਸ ਵਿਚ ਵੀ ਕਿਸੇ ਸ਼ੱਕ ਦੀ ਗੁੰਜ਼ਾਇਸ਼ ਨਹੀਂ ਹੋ ਸਕਦੀ ਕਿ ਗੁਰੂ ਰਾਮ ਦਾਸ ਜੀ, ਗੁਰੂ ਘਰ ਵਿਚ ਆ ਜਾਣ ਤੋਂ ਬਾਅਦ, ਵੇਦਾਂ, ਸਿਮ੍ਰਤੀਆਂ ਜਾਂ ਉਪਨਿਸ਼ਦਾਂ ਆਦਿਕ ਦੇ ਅਨੁਸਾਰੀ ਨਹੀਂ ਸਨ ਹੋ ਸਕਦੇ। ਸਿੱਖ ਧਰਮ ਦੇ ਬਾਨੀ, ਗੁਰੂ ਨਾਨਕ ਸਾਹਿਬ ਨੇ ਭਾਵੇਂ ਹਿੰਦੂ ਸ਼ਾਸਤਰਾਂ, ਜੋ ਵੇਦਾਂ ਦੇ ਉਪਾਂਗ ਹੀ ਮੰਨੇ ਜਾਂਦੇ ਹਨ, ਦਾ ਚੰਗਾ ਅਧਿਐਨ ਕੀਤਾ ਹੋਇਆ ਸੀ ਤੇ ਇਹਨਾਂ ਤੋਂ ਉਹ ਪ੍ਰਭਾਵਤ ਵੀ ਹੋਏ ਸਨ ਤੇ ਲਾਭ ਵੀ ਉਠਾਇਆ ਸੀ, ਪਰ ਇਹਨਾਂ ਵਿਚ ਉਹਨਾਂ ਭੱਖਾਂ ਵੀ ਵੇਖੀਆਂ ਸਨ। ਆਖਰ ਨਿਰੋਲ ਸੱਚ ਜੋ ਉਹਨਾਂ ਨੂੰ ਪਰਤੱਖ ਹੋ ਕੇ ਦਿਸਿਆ ਸੀ, ਭਾਵੇਂ ਉਹ ਏਥੋਂ ਜਾਂ ਕਿਤੋਂ ਹੋਰਥੋਂ ਮਿਲਿਆ ਸੀ, ਉਸਦੇ ਆਧਾਰ ਤੇ ਸਿਖੀ ਨੇ ਜਨਮ ਲਿਆ ਸੀ। ਇਸ ਸੱਚ ਨੂੰ ਪੋਥੀਆਂ ਵਿਚ ਸੰਭਾਲਿਆ ਗਿਆ ਸੀ, ਤਾਂ ਹੀ ਇਸ ਨਿਰੋਲ 'ਚ ਦੀ ਸ਼ੋਭਾ ਉਹਨਾਂ ਇਉਂ ਕੀਤੀ ਸੀ :

"ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥"

(ਰਾਮਕਲੀ ਦਖਣ ਓਅੰਕਾਰ ਮਹਲਾ ੧)

ਅਰਥਾਤ 'ਹੇ ਭਾਈ, ਤੂੰ ਗੁਰਮਤਿ ਹੀ ਸ੍ਰੇਸ਼ਟ ਸਮਝੋ, ਹੋਰ ਕਿਸੇ ਐਸੇ ਮਤਿ ਦੀ ਤੈਨੂੰ ਲੋੜ ਨਹੀਂ, ਜੋ ਉਹ ਤੈਨੂੰ ਨਾਮ ਤੋਂ ਹੀਣਾ ਰਖਦੀ ਹੋਵੇ।'

ਇਸ ਸ਼ੱਕ ਸਰੂਪ ਗੁਰਮਤਿ ਨੂੰ ਉਹਨਾਂ ਹਰਿ—ਦਰਸ਼ਨ ਤੇ 'ਗੁਰ ਦਰਸ਼ਨ' ਦੇ ਨਾਮ ਵੀ ਦਿਤੇ ਸਨ। ਏਸੇ ਦਰਸ਼ਨ ਦੀ ਉਪਮਾ ਗੁਰ ਅਮਰਦਾਸ ਜੀ ਨੇ ਬੜੇ ਹੀ ਚਾਓ, ਮਾਣ, ਸ਼ਰਧਾ ਤੇ ਪ੍ਰੇਮ-ਹੁਲਾਰੇ ਵਿਚ ਇਉਂ ਕੀਤਾ ਸੀ :—

'ਹਰਿ-ਦਰਸਨ ਪਾਵੈ ਵਡਭਾਗਿ ॥
ਗੁਰ ਕੈ ਸਬਦਿ ਸਚੈ ਬੈਰਾਗਿ ॥
ਖਟੁ ਦਰਸਨ ਵਰਤੈ ਵਰਤਾਰਾ ॥
ਗੁਰ ਕਾ ਦਰਸਨ ਅਗਮ ਅਪਾਰਾ ॥
ਗੁਰ ਕਾ ਦਰਸਨੁ ਮੁਕਤਿ ਗਤਿ ਹੋਇ ॥
ਸਾਚਾ ਆਪਿ ਵਸੈ ਮਨ ਸੋਇ ॥ਰਹਾਉ ॥
ਗੁਰ ਦਰਸਨਿ ਉਧਰੈ ਸੰਸਾਰਾ ॥ ਪੰਨਾ 360
ਜੇ ਕੋ ਲਾਏ ਭਾਉ ਪਿਆਰਾ ॥' (ਆਸਾ ਮਹਲਾ ੩)

ਅਰਥਾਤ 'ਹਰੀ-ਦਰਸ਼ਨ (ਗੁਰਮਤਿ) ਕਿਸੇ ਜੀਵ ਨੂੰ ਵੱਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ । ਗੁਰੂ ਦੇ ਸ਼ਬਦ ਦੁਆਰਾ ਇਹ ਸੱਚੇ ਤਿਆਗੀ ਕਰ ਦਿੰਦੀ ਹੈ । ਜਗਤ ਦੇ ਅੰਦਰ ਛੇ ਦਰਸ਼ਨਾਂ ਦਾ ਵਰਤਾਰਾ ਤਾਂ ਅੱਗੇ ਹੀ ਹੈ ਪਰ ਗੁਰ-ਦਰਸ਼ਨ ਦੀ ਮਹਿਮਾ ਅਪਰ ਅਪਾਰ ਹੈ। ਗੁਰੂ ਦੇ ਇਸ ਦਰਸ਼ਨ ਦੁਆਰਾ ਮੁਕਤ ਹੋ ਜਾਈਦਾ ਹੈ, ਸਗੋਂ ਇਸ ਦਰਸ਼ਨ ਦੁਆਰਾ ਸਾਰਾ ਜਗਤ ਹੀ ਤਰ ਜਾਂਦਾ ਹੈ ਪਰ ਇਸ ਭੇਦ ਨੂੰ ਉਹ ਹੀ ਸਮਝਦਾ ਹੈ ਜੋ ਇਸ ਦਰਸ਼ਨ ਨਾਲ ਆਪਣੀ ਪ੍ਰੇਮ-ਭਾਵਨਾ ਜੋੜੇ'। ਗੁਰੂ ਅਮਰਦਾਸ ਜੀ ਨੂੰ ਇਸ ਦਰਸ਼ਨ ਦੁਆਰਾ ਹੀ ਸੱਚ ਨਿਰੋਲ ਰੂਪ ਵਿਚ ਦਿਸ ਪਿਆ ਸੀ ਤੇ ਉਹ ਗਦ-ਗਦ ਹੁੰਦੇ ਜਾਂਦੇ ਸਨ ਅਤੇ ਸ਼ੁਕਰਾਨੇ ਤੇ ਪਿਆਰ ਵਿਚ ਹਰਿ-ਦਰਸ਼ਨ ਦੀ ਮਹਿਮਾ ਕਰੀ ਜਾਂਦੇ ਸਨ।

ਇਹ ਦਰਸ਼ਨ ਗੁਰੂ ਰਾਮ ਦਾਸ ਜੀ ਦੇ ਸਾਹਮਣੇ ਹੀ ਸੀ ਜਦੋਂ ਉਹਨਾਂ ਗੁਰ ਗੱਦੀ ਪ੍ਰਾਪਤ ਕਰ ਲਈ ਸੀ ਅਤੇ

ਸਿਖੀ ਨੂੰ ਜਗਤ ਵਿਚ ਪ੍ਰਸਾਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਚੁੱਕ ਲਈ ਸੀ। ਇਸ ਦਰਸ਼ਨ ਦਾ ਇਥੇ ਜ਼ਿਕਰ ਕਿਉਂ ਨਹੀਂ? ਸਾਫ ਪ੍ਰਤੀਤ ਹੁੰਦਾ ਹੈ ਕਿ 'ਲਾਵਾਂ' ਉਹਨਾਂ ਦੇ ਆਪਣੇ ਨਿਜੀ ਤਜਰਬੇ ਹਨ, ਕਿਸੇ ਹੋਰ ਜੀਵ-ਇਸਤਰੀ ਦੇ ਨਹੀਂ ਤੇ ਪਹਿਲੀ ਲਾਵ ਦੀਆਂ ਵੇਦ, ਸਿਮ੍ਰਤੀਆਂ ਤੋਂ ਹੋਈਆਂ ਪ੍ਰਾਪਤੀਆਂ ਉਹਨਾਂ ਗੁਰੂ ਘਰ ਵਿਚ ਕੋਈ ਵਿਸ਼ੇਸ਼ ਅਸਥਾਨ ਪ੍ਰਾਪਤ ਕਰਨ ਤੋਂ ਪਹਿਲੇ ਸਮੇਂ ਵਿਚ ਹੀ ਕਰ ਲਈਆਂ ਸਨ ਤੇ ਜਿਨ੍ਹਾਂ ਜਿਨ੍ਹਾਂ ਸਾਧਨਾਂ ਦੁਆਰਾ ਵੀ ਇਹ ਹੋਈਆਂ ਸਨ ਉਹਨਾਂ ਦੀ ਦਰੁਸਤ ਰੀਪੋਰਟ ਪਹਿਲੀ ਲਾਵ ਦੀ ਰਚਨਾ ਵਿਚ ਹੀ ਕਰ ਦਿਤੀ ਗਈ ਹੈ। ਉਹਨਾਂ ਨੂੰ ਇਉਂ ਕਰਨ ਵਿਚ ਕੋਈ ਇਤਰਾਜ਼ ਨਹੀਂ ਸੀ ਹੋ ਸਕਦਾ। ਮਹਾਂ-ਪੁਰਸ਼ ਕਦੇ ਤੁਅਸਬ ਤੇ ਤੰਗ-ਦਿਲੀ ਦਾ ਸ਼ਿਕਾਰ ਨਹੀਂ ਹੁੰਦੇ। ਉਹ ਸਗੋਂ ਸਭ ਧਰਮਾਂ ਦੀਆਂ ਬੁਨਿਆਦੀ ਸਚਾਈਆਂ ਵੇਖ ਲੈਂਦੇ ਹਨ। ਇਸੇ ਲਈ ਭਗਤ ਕਬੀਰ ਜੀ ਇਉਂ ਬੋਲੇ ਸਨ :

'ਕਬੀਰ ਪੂੰਗਰਾ ਰਾਮ ਅਲਾਹ ਕੇ ਸਭ ਗੁਰ ਪੀਰ ਹਮਾਰੇ'

ਜੇ ਗੁਰੂ ਰਾਮ ਦਾਸ ਜੀ ਨੇ ਵੀ ਕਿਸੇ ਸਮੇਂ ਵੇਦਾਂ ਤੋਂ ਲੋੜੀਂਦਾ ਗਿਆਨ ਪ੍ਰਾਪਤ ਕਰਕੇ ਧਰਮ ਕਮਾਇਆ ਸੀ, ਜਾਂ ਸਿਮ੍ਰਤੀਆਂ ਤੋਂ ਸਿਖਿਆ ਲੈ ਕੇ ਨਾਮ ਦੇ ਜਾਪ ਦੀ ਮਸ਼ਕ ਕੀਤੀ ਸੀ ਤਾਂ ਉਹ ਜ਼ਰੂਰ ਇਨ੍ਹਾਂ ਮਹਾਨ ਧਰਮ ਪੁਸਤਕਾਂ ਦੇ ਰਿਣੀ ਹੋਏ ਸਨ, ਭਾਵੇਂ ਇਸ ਦਾ ਇਹ ਭਾਵ ਹੀ ਨਹੀਂ ਕਿ ਉਹਨਾਂ ਇਹਨਾਂ ਪੁਸਤਕਾਂ ਦੀ ਹੋਰ ਹਰ ਗੱਲ ਨੂੰ ਵੀ ਪਰਵਾਨ ਕਰ ਲਿਆ ਹੋਇਆ ਸੀ। ਗਿਆਨ, ਧਰਮ ਦੀ ਕਮਾਈ ਜਾਂ ਨਾਮ ਇਹਨਾਂ ਵਿਚੋਂ ਉਹਨਾਂ ਐਸੀਆਂ ਚੀਜ਼ਾਂ ਦ੍ਰਿੜ੍ਹ ਕੀਤੀਆਂ ਸਨ ਜੋ ਗੁਰਮਤਿ ਦੇ ਵੀ ਐਨ ਅਨੁਸਾਰ ਸਨ। ਅਗੋਂ ਦੂਜੀ ਲਾਵ ਤੋਂ ਵੀ ਇਹੋ ਪਤਾ ਮਿਲਦਾ

ਹੈ ਕਿ ਗੁਰੂ ਰਾਮ ਦਾਸ ਜੀ ਨੂੰ ਉਹਨਾਂ ਦੇ ਸਤਿਗੁਰ ਪੁਰਖ ਅਰਥਾਤ ਗੁਰੂ ਅਮਰ ਦਾਸ ਜੀ ਦਾ ਮੇਲ ਪਹਿਲੀ ਲਾਵ ਦੀਆਂ ਪ੍ਰਾਪਤੀਆਂ ਤੋਂ ਪਿਛੋਂ ਹੀ ਹੋਇਆ ਸੀ। ਗੁਰੂ ਰਾਮ ਦਾਸ ਜੀ ਆਖ਼ਰ ਹਿੰਦੂ ਵਾਤਾਵਰਣ ਵਿਚ ਜੰਮੇ ਪਲੇ ਸਨ ਤੇ ਗੁਰੂ-ਘਰ ਆਉਣ ਤੋਂ ਪਹਿਲੇ ਹੀ ਬੜੀ ਡੂਘੀ ਧਾਰਮਿਕ ਰੁਚੀ ਵਾਲੇ ਹੋ ਗਏ ਸਨ। ਇਹੋ ਕਾਰਨ ਸੀ ਕਿ ਸਤਿਗੁਰ ਅਮਰ ਦਾਸ ਜੀ ਨੇ ਉਹਨਾਂ ਨੂੰ ਦੇਖਦਿਆਂ ਹੀ ਆਪਣੀ ਸਪੁਤ੍ਰੀ ਬੀਬੀ ਭਾਨੀ ਜੀ ਲਈ ਵਰ ਦੇ ਤੌਰ ਤੇ ਪ੍ਰਵਾਨ ਕਰ ਲਿਆ ਸੀ। ਹਾਂ, ਕਈ ਵਿਦਵਾਨ ਸੱਜਣਾਂ ਦਾ ਧਿਆਨ ਇਸ ਪਾਸੇ ਨਹੀਂ ਗਿਆ। ਉਹ ਇਸੇ ਕਾਰਨ ਲਾਵ ਦੇ ਟੀਕੇ ਵਿਚ ਦੂਜੀ ਤੇ ਤੀਜੀ ਸਤਰ ਦੇ ਅਰਥ ਇਉਂ ਕਰਦੇ ਹਨ: 'ਬਾਣੀ ਨੂੰ ਬ੍ਰਹਮਾ ਦਾ ਵੇਦ ਜਾਣ ਕੇ ਵਾਚੋ, ਇਸ ਦੇ ਆਧਾਰ ਤੇ ਧਰਮ ਦ੍ਰਿੜ੍ਹ ਕਰੋ। ਇਸ ਰਾਹ ਤੇ ਤੋਰ ਕੇ ਹੀ ਹਰੀ ਨੇ ਜੀਵ-ਇਸਤਰੀ ਦੇ ਸਭ ਪਾਪ ਨਸ਼ਟ ਕੀਤੇ ਸਨ, ਬਲਿਹਾਰ ਜਾਂਦੀ ਹੈ ਉਹ ਇਸ ਹਰੀ-ਰਾਮ ਜੀ ਤੋਂ। (ਉਸ ਹੋਰ ਦਸਿਆ ਸੀ :) ਧਰਮ ਦ੍ਰਿੜ੍ਹ ਕਰੋ ਤੇ ਨਾਮ ਜਪੋ-ਸਿਮ੍ਰਤੀਆਂ ਨੇ ਵੀ ਨਾਮ ਹੀ ਦ੍ਰਿੜ੍ਹ ਕਰਾਇਆ ਹੈ।' ਇਕ ਗੱਲ ਹੋਰ : ਉਹ ਲੋਕ ਜੋ ਤਥ-ਕਥਿਤ ਧਰਮ ਕਮਾਉਂਦੇ ਹਨ, ਧਰਮ ਪੁਸਤਕਾਂ ਤੋਂ ਗਿਆਨ ਦੀਆਂ ਗੱਲਾ ਪੜ੍ਹਦੇ ਸੁਣਦੇ ਹਨ, ਨਾਮ ਵੀ ਜਪਦੇ ਹਨ ਤੇ ਫਿਰ ਵੀ ਕੋਰੇ ਦੇ ਕੋਰੇ ਰਹਿੰਦੇ ਹਨ, ਉਹਨਾਂ ਨੂੰ ਏਥੋਂ ਇਹ ਸਿਖਿਆ ਲੈਣੀ ਚਾਹੀਦੀ ਹੈ ਕਿ ਉਹਨਾਂ ਦੇ ਸਾਰੇ ਇਹਨਾਂ ਯਤਨਾਂ ਵਿਚ ਜ਼ਰੂਰ ਕੋਈ ਕਸਰ ਹੈ। ਕਸਰ ਇਹ ਹੈ ਕਿ ਇਹ ਸਾਰੇ ਯਤਨ ਉਹ ਰਸਮੀ ਤੌਰ ਤੇ ਕਰਦੇ ਹਨ ਤੇ ਅਭਿੱਜ ਰਹਿੰਦੇ ਹਨ, ਨਹੀਂ ਤਾਂ ਕੋਈ ਕਾਰਨ ਨਹੀਂ ਕਿ ਜਿਹਨਾਂ ਯਤਨਾਂ ਨਾਲ ਗੁਰੂ ਰਾਮ ਦਾਸ ਜੀ ਟੀਸੀ ਦੀ ਅਧਿਆਤਮਿਕਤਾ

ਤਕ ਪੁਜ ਗਏ ਸਨ ਉਨ੍ਹਾਂ ਹੀ ਯਤਨਾਂ ਨਾਲ ਉਹ ਨਾ ਪੁਜ ਜਾਂਦੇ ਹੋਣ, ਖੈਰ !

ਦੂਜੀ ਲਾਵ ਇਹ ਹੈ :

ਹਰਿ ਦੂਜੜੀ ਲਾਵ ਸਤਿਗੁਰ ਪੁਰਖੁ ਮਿਲਾਇਆ ਬਲਿਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿਜਨ ਮੰਗਲ਼ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸ਼ਬਦ ਵਜਾਏ'' ॥

ਹਰੀ ਨਾਲ ਜੀਵ-ਧਨ ਦੇ ਵਿਆਹ ਅਰਥਾਤ ਮੇਰੇ ਵਿਆਹ ਦੀ ਦੂਜੀ ਲਾਵ ਦਾ ਅਰਥ ਇਹ ਹੈ ਕਿ ਹਰੀ ਨੇ ਮੈਨੂੰ ਸਤਿਗੁਰ ਪੁਰਖ ਮਿਲਾ ਦਿਤਾ (ਜਿਸ ਨੂੰ ਤੇ ਜਿਸ ਦੇ ਰਾਹੀਂ ਮੈਂ ਹਰੀ ਨੂੰ ਆਤਮ-ਸਮਰਪਨ ਕੀਤਾ ਅਰਥਾਤ ਮੈਂ ਪੂਰੀ ਤਾਬੇਦਾਰੀ ਵਿਚ ਹੋ ਗਈ), ਬਲਿਹਾਰ ਜਾਵਾਂ ਮੈਂ ਆਪਣੇ ਹਰੀ ਰਾਮ ਜੀ ਤੋਂ।

ਸਤਿਗੁਰ ਦੇ ਭੈ ਵਿਚ ਹੋ ਕੇ ਤੇ ਉਸ ਦੁਆਰਾ ਹਰੀ ਦੇ ਭੈ ਵਿਚ ਹੋ ਕੇ ਮੇਰਾ ਮਨ ਨਿਰਭਉ ਹੋ ਗਿਆ, ਹਉਮੈ ਤੋਂ ਉਪਜਣ ਵਾਲਾ ਮੇਰਾ ਮੈਲਾ-ਪਨ ਉਸ ਗਵਾ ਛਡਿਆ, ਬਲਿਹਾਰ ਜਾਵਾਂ ਮੈਂ ਆਪਣੇ ਹਰੀ ਰਾਮ ਜੀ ਤੋਂ ।

ਮੇਰੇ ਮਨ ਅੰਦਰ ਉਸ ਨੇ ਜਦੋਂ ਨਿਰਮਲ ਭਉ ਪਾ ਦਿਤਾ ਤੇ ਮੈਂ ਹਰੀ ਦੇ ਗੁਣ ਗਾਏ, ਜਦੋਂ ਮੈਂ ਹਰੀ ਰਾਮ ਨੂੰ ਪ੍ਰਤੱਖ ਆਪਣੇ ਹੀ ਅੰਦਰ ਵਰਤਦਾ ਵੇਖਿਆ।

(ਮੈਨੂੰ ਦਿਸਣ ਲਗ ਪਿਆ) ਕਿ ਮੇਰੇ ਹਰੀ ਸੁਆਮੀ ਨੇ (ਜਿਵੇਂ ਮੇਰੇ ਅੰਦਰ ਵਸਾ ਲਿਆ ਹੈ ਤਿਵੇਂ ਉਸ ਨੇ) ਆਤਮਾ

ਸਰੂਪ ਹੋ ਕੇ ਹੋਰ ਸਭਨਾਂ ਅੰਦਰ ਵੀ ਆਪਣਾ ਆਪ ਪਸਾਰਿਆ ਹੋਇਆ ਹੈ; ਸਭਨਾਂ ਅੰਦਰ ਉਹ ਆਪ ਹੀ ਵਰਤ ਰਿਹਾ ਹੈ।

ਮੈਨੂੰ ਅੰਦਰ ਬਾਹਰ ਮੇਰਾ ਹਰੀ-ਪ੍ਰਭੂ ਹੀ ਦਿਸਿਆ ਤੇ ਮੈਂ ਉਸਦੇ ਦਾਸਾਂ ਸੇਵਕਾਂ, ਨਾਲ ਮਿਲ ਕੇ ਉਸ ਦੇ ਮੰਗਲ ਗਾਏ।

ਇਉਂ ਉਸ ਦੇ ਦਾਸ ਨਾਨਕ ਦੀ ਦੂਜੀ ਲਾਵ ਚਲਾਈ, ਅਨਹਦ ਸ਼ਬਦ ਵਜਾ ਕੇ (ਮੇਰੇ ਅੰਦਰ ਅਨੰਦ ਨੂੰ ਸੰਗੀਤਕ ਰੂਪ ਵਿਚ ਉਪਜਾ ਕੇ ਜੋ ਉਸ ਹਰੀ ਦੇ ਅੰਦਰ ਵਰਤ ਜਾਣ ਦਾ ਸੂਚਕ ਹੈ।) ਇਸ ਲਾਵ ਨੂੰ ਸਤਿਗੁਰੂ ਦੇ ਪੁਰਖ ਦੇ ਮੇਲ ਹੋ ਜਾਣ ਦੀ ਗੱਲ ਦੱਸ ਕੇ ਸ਼ੁਰੂ ਕੀਤਾ ਗਿਆ ਹੈ। ਜੀਵ-ਇਸਤਰੀ (ਇਥੇ ਜੇਠਾ ਜੀ) ਸਮਝਦੀ ਹੈ ਕਿ ਇਹ ਮੇਲ ਹਰੀ ਦੀ ਕ੍ਰਿਪਾ ਨਾਲ ਹੀ ਹੋਇਆ ਹੈ, ਨਹੀਂ ਤਾਂ ਛੋਲੇ ਵੇਚਦੇ ਤੇ ਬੜੀ ਘਾਲ ਕਮਾਈ ਨਾਲ ਆਪਣੀ ਰੋਟੀ ਬਣਾਂਦੇ ਜੇਠਾ ਜੀ ਨੂੰ ਹੋਰ ਕਿਸ ਨੇ ਗੁਰੂ ਘਰ ਲਿਆ ਕੇ, ਗੁਰੂ ਅਮਰ ਦਾਸ ਜੀ ਦੇ ਦਰਸ਼ਨ ਕਰਾਏ ਸਨ? ਇਸ ਸਤਿਗੁਰੂ ਪੁਰਖ ਦੀ ਅਗਵਾਈ ਵਿਚ ਹੋ ਕੇ ਜੇਠਾ ਜੀ ਜੋ ਪਹਿਲਾਂ ਵੀ ਬੜੇ ਮਹਾਨ ਹੋ ਗਏ ਹੋਏ ਸਨ, ਹੋਰ ਵਧੇਰੇ ਆਤਮਿਕ ਉਚਿਤਾ ਪ੍ਰਾਪਤ ਕਰ ਗਏ ਤੇ ਛੇਤੀ ਹੀ ਸਤਿਗੁਰੂ ਦੀ ਸਪੁਤ੍ਰੀ ਬੀਬੀ ਭਾਨੀ ਨਾਲ ਵਿਆਹੇ ਗਏ। ਏਥੇ ਇਹਨਾਂ ਪੂਰੇ ਤੌਰ ਤੇ ਆਪਣਾ ਤਨ ਮਨ ਧਨ ਸਤਿਗੁਰੂ ਦੇ ਹਵਾਲੇ ਕੀਤਾ ਹੋਇਆ ਸੀ, ਸਤਿਗੁਰੂ ਦੀ ਤਾਬੇਦਾਰੀ ਵਿਚ ਆ ਗਏ ਹੋਏ ਸਨ। ਏਥੇ ਮਸ਼ਕ ਹੋ ਰਹੀ ਸੀ ਜਿਸ ਦਾ ਅੰਤਮ ਨਿਸ਼ਾਨਾ ਹਰੀ ਦੀ ਤਾਬੇਦਾਰੀ ਵਿਚ ਹੋ ਜਾਣਾ ਸੀ। ਏਥੇ ਉਹ ਘੜੇ ਜਾ ਰਹੇ ਸਨ ਵੱਡੀਆਂ ਵੱਡੀਆਂ ਜ਼ਿਮੇਦਾਰੀਆਂ ਚੁਕਣ ਲਈ। ਉਹਨਾਂ ਨੂੰ ਸਮਝ ਆ ਗਈ ਸੀ ਕਿ 'ਹਉਮੈ ਦੀਰਘ ਰੋਗ ਹੈ' ਤੇ ਜਿੰਨਾ ਚਿਰ ਕਿਸੇ ਮਨੁੱਖ ਦਾ ਆਪਣਾ ਆਪ ਪੂਰੇ ਤੌਰ ਤੇ ਗੁਰੂ ਦੇ ਹਵਾਲੇ, ਤੇ ਉਸ

ਰਾਹੀਂ ਹਰੀ ਦੇ ਹਵਾਲੇ ਨਹੀਂ ਹੋ ਜਾਂਦਾ, ਉਸ ਦਾ ਹਰੀ-ਪਤੀ ਨਾਲ ਮੇਲ ਨਹੀਂ ਹੋ ਸਕਦਾ।

ਉਹਨਾਂ ਦੇ ਇਹ ਆਪਣੇ ਬਚਨ ਹਨ :

'ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰ ਰੀ'

(ਮਲਾਰ ਮਹਲਾ ੪)

ਅਰਥਾਤ 'ਜੀਵ-ਇਸਤ੍ਰੀ ਤੇ ਹਰੀ-ਪਤੀ ਇਕੋ ਹੀ ਥਾਂ ਵਸਦੇ ਹਨ ਪਰ ਉਨ੍ਹਾਂ ਦੋਹਾਂ ਦੇ ਵਿਚਾਲੇ ਹਉਮੈ ਦੀ ਬਲਵਾਨ ਕੰਧ ਖੜ੍ਹੀ ਹੈ।

ਫਿਰ ਹੋਰ :

'ਅੰਤਰਿ ਅਲਖੁ ਨ ਜਾਈ ਲਖਿਆ ਵਿਚ ਪੜਦਾ ਹਉਮੈ ਪਾਈ।

(ਗਉੜੀ ਮਹਲਾ ੫)

ਫਿਰ ਹੋਰ :

ਹਉਮੈ ਬੂਝੈ ਤਾਂ ਦਰ ਸੂਝੈ। (ਆਸਾ ਮਹਲਾ ੧)

ਇਸ ਹਉਮੈ ਦੇ ਪ੍ਰਭਾਵ ਤੋਂ ਕੋਈ ਵਿਰਲਾ ਹੀ ਬਚਦਾ ਹੈ। ਇਹ ਰਿਖੀਆਂ ਮੁਨੀਆਂ ਦੇ ਅੰਦਰ ਚੁਪ-ਕੀਤੇ ਹੀ ਵੜੀ ਰਹਿੰਦੀ ਹੈ ਤੇ ਉਹਨਾਂ ਨੂੰ ਕਈ ਵਾਰ ਨਿਸ਼ਾਨਿਉਂ ਡੇਗ ਦਿੰਦੀ ਹੈ, ਇਹ ਤਾਂ ਤੀਰਥਾਂ ਤੇ ਵੀ ਅੱਪੜ ਜਾਂਦੀ ਹੈ :

'ਤੀਰਥਿ ਜਾਉ ਤਾ ਹਉ ਹਉ ਕਰਤ।' [ਆਸਾ ਮਹਲਾ ੫]

ਹਉਮੈ ਅਵਿਦਿਆ ਹੈ, ਭੁਲਖਾ ਹੈ, ਜੋ ਸੱਚ ਨੂੰ ਓਝਲ ਕਰੀ ਰਖਦੀ ਹੈ। ਇਸ ਹਉਮੈ ਦੇ ਕਾਰਨ ਹੀ ਆਵਾਗਵਣ ਦਾ ਚੱਕਰ ਚਲਦਾ ਰਹਿੰਦਾ ਹੈ, ਸੰਸਾਰ-ਖੇਡ ਚਲਦੀ ਰਹਿੰਦੀ ਹੈ :

'ਹਉਂ ਵਿਚ ਆਇਆ ਹਉਂ ਵਿਚਿ ਗਇਆ। [ਆਸਾ ਮਹਲਾ ੧]

ਪਰ ਇਸ ਹਉਮੈ ਦਾ ਇਲਾਜ ਵੀ ਹੈ :

ਹੁਕਮ ਰਜਾਈ ਜੋ ਚਲੈ ਸੋ ਪਵੈ ਖਜ਼ਾਨੈ ॥ [ਆਸਾ ਮਹਲਾ ੧]

ਸਿਖੀ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਗੁਰਗੱਦੀ ਦੀ ਮਹਾਨ ਜ਼ਿਮੇਵਾਰੀ ਲਈ ਯੋਗਤਾ ਦੀ ਪਰਖ ਵਧੇਰੇ ਕਰਕੇ ਇਸੇ ਕਸਵੱਟੀ ਨਾਲ ਹੀ ਕੀਤੀ ਜਾਂਦੀ ਸੀ, ਭਾਵੇਂ ਹੁੰਦੀ ਇਹ ਸੀਮਤ ਘੇਰੇ ਵਿਚ ਹੀ ਸੀ। ਵੇਖਿਆ ਇਹ ਜਾਂਦਾ ਸੀ ਕਿ ਜਿਸ ਪੁਰਖ ਨੇ ਇਹ ਜ਼ਿੰਮੇਵਾਰੀ ਚੁਕਣੀ ਹੈ ਉਸ ਨੇ ਹੁਕਮ ਸਹੀ ਰੂਪ ਵਿਚ ਬੁਝ ਲਿਆ ਹੋਇਆ ਹੈ। ਉਹ ਪੂਰਨ ਤੌਰ ਤੇ ਭੈ ਵਿਚ ਹੋ ਗਿਆ ਹੋਇਆ ਹੈ, ਆਤਮ-ਸਮਰਪਨ ਕਰ ਚੁਕਾ ਹੋਇਆ ਹੈ।

ਜੇਠਾ ਜੀ ਵੀ ਪੂਰੀ ਆਤਮ-ਸਮਰਪਨ ਕਰ ਚੁਕੇ ਸਨ ਤੇ ਸੇਵਾ ਦੇ ਕੰਮਾਂ ਵਿਚ ਲੱਗ ਕੇ ਆਪਾ ਮਿਟਾਅ ਹੀ ਚੁਕੇ ਸਨ। ਗੁਰੂ ਅਮਰਦਾਸ ਜੀ ਨੇ ਇਕ ਸਮੇਂ ਉਨ੍ਹਾਂ ਨੂੰ ਬਾਉਲੀ ਦੇ ਥੜ੍ਹਿਆਂ ਦੀ ਉਸਾਰੀ ਤੇ ਲਾ ਦਿਤਾ। ਜਦ ਉਸਾਰੀ ਹੋ ਗਈ ਤਾਂ ਥੜ੍ਹੇ ਗਿਰਾ ਦਿਤੇ ਗਏ ਤੇ ਫਿਰ ਬਣਾਉਣ ਦਾ ਹੁਕਮ ਹੋਇਆ। ਇਹ ਫਿਰ ਅਗੇ ਵਾਂਗ ਰੱਦ ਕਰਾਰ ਦਿਤੇ ਗਏ। ਇਸ ਤਰ੍ਹਾਂ ਕਈ ਵਾਰ ਹੋਇਆ, ਜੇਠਾ ਜੀ ਦੇ ਕਈ ਰਿਸ਼ਤੇਦਾਰ ਮਹਿਸੂਸ ਕਰਦੇ ਸਨ ਕਿ ਇਹ ਮਜ਼ਦੂਰਾਂ ਦਾ ਕੰਮ ਹੈ ਤੇ ਜੇਠਾ ਜੀ ਆਖ਼ਰ ਜਵਾਈ ਹਨ, ਉਹਨਾਂ ਤੋਂ ਇਹ ਕੰਮ ਇਸ ਢੰਗ ਨਾਲ ਲੈਣਾ ਖ਼ਾਨਦਾਨ ਦੀ ਹੱਤਕ ਹੈ। ਪਰ ਜੇਠਾ ਜੀ ਅਤਿ ਨਿਮਰਤਾ ਨਾਲ ਉਤਰ ਦਿੰਦੇ ਸਨ ਕਿ ਉਹ ਗੁਰੂ-ਘਰ ਦੇ ਮਜ਼ਦੂਰ ਹੀ ਹਨ ਤੇ ਉਹਨਾਂ ਦਾ ਕੰਮ ਹੁਕਮ ਮੰਨਣਾ ਹੀ ਹੈ; ਹੁਕਮ ਦੀ ਪੜਚੋਲ ਕਰਨਾ ਨਹੀਂ :

'ਸਲਾਮ ਜਵਾਲ ਦੋਵੇ ਕਰੇ ਮੰਢਹੁ ਘੁਥਾ ਜਾਇ' [ਆਸਾ ਮਹਲਾ ੨]

ਇਸ ਤਰ੍ਹਾਂ ਪੂਰੀ ਤਾਬੇਦਾਰੀ ਵਿਚ ਹੋ ਕੇ ਤੇ ਆਪਣਾ ਆਪ ਗਵਾ ਕੇ, ਜੇਠਾ ਜੀ ਮਹਾਨ ਸ਼ਖ਼ਸੀਅਤ ਬਣਦੇ ਗਏ ਤੇ ਉਹਨਾਂ ਦੇ

ਅੰਦਰ ਪ੍ਰਕਾਸ਼ ਹੁੰਦਾ ਗਿਆ । ਲਾਵ ਵਿਚ ਦੱਸਿਆ ਗਿਆ ਹੈ, ਕਿ ਅੰਦਰ ਬੈਠਾ ਹਰੀ, ਹਉਮੈ ਦਾ ਪਰਦਾ ਟੁੱਟ ਜਾਣ ਨਾਲ ਦਿਸਣ ਲੱਗ ਪਿਆ ਤੇ ਜੇਠਾ ਜੀ ਜਿਉਂ ਜਿਉਂ ਵਧੇਰੇ ਪ੍ਰਕਾਸ਼ ਪ੍ਰਾਪਤ ਕਰਦੇ ਗਏ ਤਿਉਂ ਤਿਉਂ ਹਰੀ ਦੀ ਕਿਰਪਾ ਦਾ ਤਸੱਵਰ ਠੋਸ ਰੂਪ ਲੈਂਦਾ ਗਿਆ। ਯਤਨ ਤਾਂ ਭਾਵੇਂ ਉਹ ਆਪ ਹੀ ਕਰਦੇ ਸਨ ਪਰ ਯਤਨਾਂ ਲਈ ਸੇਧ ਮਿਲ ਜਾਣ ਤੇ ਯਤਨਾਂ ਦਾ ਫਲ ਉਪਜਣਾ ਹਰੀ ਦੀ ਕਿਰਪਾ ਤੋਂ ਹੀ ਸਮਝਦੇ ਸਨ; ਕਿਸੇ ਆਪਣੀ ਸਿਆਣਪ ਜਾਂ ਹਿੰਮਤ ਦਾ ਨਤੀਜਾ ਨਹੀਂ ਸਮਝਦੇ ਸਨ : ਜਦ ਸਭ ਕੁਝ ਹਰੀ ਤੇ ਹੀ ਛੱਡ ਦਿਤਾ ਸੀ ਤਾਂ ਫਲ ਵੀ ਹਰੀ ਨੇ ਆਪ ਹੀ ਕਿਰਪਾ ਕਰਕੇ ਲਾਏ ਸਨ। ਇਸ ਮਾਨਸਿਕ ਹਾਲਤ ਵਿਚ ਹੀ ਉਹਨਾਂ ਦੇ ਅੰਦਰਲੇ ਪ੍ਰਕਾਸ਼ ਨੇ ਇਹ ਰੂਪ ਲਿਆ ਸੀ ਕਿ ਜਿਵੇਂ ਹਰੀ-ਸੁਆਮੀ ਉਹਨਾਂ ਦੇ ਆਪਣੇ ਅੰਦਰ ਵਰਤਦਾ ਦਿਸ ਰਿਹਾ ਹੈ ਤਿਵੇਂ ਉਹ ਹੋਰ ਸਭਨਾਂ ਦੇ ਅੰਦਰ ਵੀ ਆਤਮ ਸਰੂਪ ਹੋ ਕੇ ਵਿਚਰ ਰਿਹਾ ਹੈ ਤੇ ਸਾਰੀ ਮਾਨਵ-ਜਾਤੀ ਉਹਨਾਂ ਨੂੰ ਇਸੇ ਕਾਰਣ ਆਪਣੀ ਹੋ ਕੇ ਦਿਸੀ, ਆਪਣਾ ਹੀ ਪਰਿਵਾਰ ਹੋ ਕੇ ਦਿਸਿਆ ਤੇ ਸਾਰਿਆਂ ਦੀ ਸੇਵਾ ਆਪਣੀ ਸੇਵਾ ਹੋ ਕੇ ਦਿਸੀ "ਬ੍ਰਹਮਗਿਆਨੀ ਕਾ ਬਡ ਪਰਵਾਰਾ' ਵਾਲੀ ਬਾਤ ਹੋ ਗਈ। ਇਸ ਤਰ੍ਹਾਂ ਹੀ ਹਰੀ ਦੇ ਭਗਤ ਹਰੀ ਦੇ ਕੰਮਾਂ ਵਿਚ ਲਗਦੇ ਹਨ ਸਾਰੇ ਸੰਸਾਰ ਨੂੰ ਆਪਣਾ ਪਰਿਵਾਰ ਸਮਝ ਕੇ। ਇਸੇ ਤਰ੍ਹਾਂ ਹੀ ਹਰੀ ਮਨੁੱਖਾਂ ਨੂੰ ਆਪ ਸਮਾਜਕ ਜੀਵ ਬਣਾਦਾ ਹੈ ਉਹ ਸਮਝਣ ਲੱਗ ਜਾਂਦੇ ਹਨ ਕਿ ਸਮਾਜ ਤੋਂ ਵਖਰਾ ਰਹਿ ਕੇ ਉਹਨਾਂ ਦਾ ਵਿਕਾਸ ਅਪੂਰਨ ਰਹਿੰਦਾ ਹੈ। ਇਹੋ ਗੱਲ ਗੁਰੂ ਨਾਨਕ ਦੇਵ ਜੀ ਨੇ ਅਚਲ ਬਟਾਲੇ ਦੇ ਯੋਗੀ ਭੰਗਰਨਾਥ

ਨੂੰ, ਭਾਈ ਗੁਰਦਾਸ ਜੀ ਅਨੁਸਾਰ ਇਉਂ ਅਲੰਕਾਰਕ ਢੰਗ ਨਾਲ ਸਮਝਦੀ ਸੀ:

"ਨਾਨਕ ਆਖੇ ਭੰਗਰਨਾਥ ਤੇਰੀ ਮਾਉ ਕੁਚਜੀ ਆਹੀ ॥
ਭਾਂਡਾ ਧੋਇ ਨ ਜਾਤਿਓਸ ਭਾਈ ਕੁਚਜੇ ਫੁਲ ਸੜਾਈ ॥
ਹੋਇ ਅਤੀਤ ਗ੍ਰਿਹਸਤ ਤਜਿ ਫਿਰ ਉਨਹੂੰ ਕੇ ਘਰ ਮੰਗਣ ਜਾਈ ॥
ਬਿਨ ਦਿਤੇ ਕਿਛ ਹਥ ਨ ਆਈ ॥"

ਗੁਰੂ ਜੀ ਭੰਗਰਨਾਥ ਨੂੰ ਦੱਸਦੇ ਹਨ ਕਿ ਉਸ ਦੀ ਮਾਂ ਹੀ ਕੁਚੱਜੀ ਹੈ ਅਰਥਾਤ ਉਸ ਦਾ ਉਸਤਾਦ ਜਾਂ ਗੁਰੂ ਹੀ ਅਪੂਰਨ ਹੈ ਜਿਸ ਨੇ ਉਸ ਨੂੰ ਸੰਸਾਰ-ਤਿਆਗ ਦੇ ਇਸ ਗ਼ਲਤ ਰਾਹੇ ਪਾਇਆ ਹੈ। ਉਸ ਮਾਂ ਨੇ ਰਿੜਕ ਕੇ ਮੱਖਣ ਕੀ ਕੱਢਣਾ ਹੋਇਆ ਜਿਸ ਨੂੰ ਭਾਂਡਾ ਧੋਣ ਦਾ ਵੱਲ ਵੀ ਨਹੀਂ ਹੈ ਭਾਵ ਉਸ ਉਸਤਾਦ ਨੇ ਜੀਵਨ ਦੀ ਅਸਲੀਅਤ ਲੱਭ ਕੇ ਕਿਸੇ ਨੂੰ ਕੀ ਦਸਣੀ ਹੋਈ ਜੋ ਆਪ ਹੀ ਜੀਵਨ ਤੋਂ ਭੱਜ ਡੱਜ ਜਾਂਦਾ ਹੈ। ਧਰਮ ਦਾ ਦਸਿਆ ਉਹ ਰਾਹ ਹੀ ਕੀ ਹੋਇਆ ਜਿਸ ਰਾਹ ਤੇ ਤੁਰਿਆਂ ਆਪਣੀ ਰੋਟੀ ਦਾ ਪ੍ਰਬੰਧ ਵੀ ਨਹੀਂ ਕੀਤਾ ਜਾਂਦਾ ਤੇ ਪਾਂਧੀ ਨੂੰ ਦੂਜਿਆਂ ਦੇ ਦਰਾਂ ਤੇ ਭਟਕਣ ਲਈ ਮਜਬੂਰ ਹੋਣਾ ਪੈਂਦਾ ਹੈ? ਗ੍ਰਿਹਸਤੀਆਂ ਨੂੰ ਨੀਵਾਂ ਕਹਿਣ ਵਾਲੇ ਇਹ ਲੋਕ ਉਨ੍ਹਾਂ ਦੇ ਹੀ ਘਰੀਂ ਕਿਉਂ ਮੰਗਣ ਚੜ੍ਹੀ ਫਿਰਦੇ ਹਨ? ਉਹ ਖਟ ਘਾਲ ਕੇ ਕਿਉਂ ਨਹੀਂ ਖਾਂਦੇ? ਉਹ ਆਪਣ ਭਾਗ ਦੂਜਿਆ ਤੇ ਕਿਉਂ ਪਾਂਦੇ ਹਨ? ਸੋ ਜੋਗੀ ਤਾਂ ਮੁਢਹੁੰ ਹ ਘੁਥਾ ਹੈ। ਫਿਰ ਉਸ ਨੂੰ ਕੀ ਹੱਕ ਹੈ ਕਿ ਦੂਜਿਆਂ ਨੂੰ ਰਾਹ ਵਿਖਾਉਣ ਦਾ ਦਮ ਭਰੇ। ਗੁਰੂ ਜੀ ਕਹਿੰਦੇ ਸਨ:

"ਘਰਿ ਘਰਿ ਮਾਗੈ ਜਗ ਪਰਬੋਧੈ ਮਨਿ ਅੰਧੈ ਪਤਿ ਹਾਰੀ ॥"
(ਮਾਰੂ ਮਹਲਾ ੧)

ਇਸ ਲਈ ਰੱਬ ਦੀ ਇਸ ਸੁਹਣੀ ਦੁਨੀਆਂ ਵਿਚ ਗ੍ਰਿਹਸਤ ਹੀ

ਕੁਦਰਤੀ ਤੇ ਠੀਕ ਰਾਹ ਹੈ।

ਕੀ ਤਿਆਗ ਦੀ ਗ਼ਲਤ ਵਿਚਾਰਧਾਰਾ ਦੇ ਭਿਆਨਕ ਸਿੱਟੇ ਹਿੰਦੀਆਂ ਨੇ ਵੇਖ ਨਹੀਂ ਲਏ ਹੋਏ ? ਹਿੰਦੀਆਂ ਦੀ ਇਕ ਖ਼ਾਸ ਜ਼ਹਿਨੀਅਤ ਬਣ ਗਈ ਹੋਈ ਸੀ ਜਿਸ ਦੇ ਕਾਰਨ ਭਾਰਤ ਲੰਮਾ ਸਮਾਂ ਗੁਲਾਮ ਰਿਹਾ ਸੀ। ਜੋਗੀ ਤੇ ਸੰਨਿਆਸੀ ਆਦਿਕ ਟੋਲਿਆਂ ਦੇ ਟੋਲੇ ਬਣ ਕੇ ਵਸਦੇ ਘਰਾਂ ਨੂੰ ਉਜਾੜ, ਪਹਾੜਾਂ ਤੇ ਜੰਗਲਾਂ ਨੂੰ ਮੂੰਹ ਕਰ ਲੈਂਦੇ ਸਨ। ਸੰਸਾਰ ਵਿਚ ਕੁਝ ਹੁੰਦਾ ਰਹੇ ਉਨ੍ਹਾਂ ਨੂੰ ਇਸ ਨਾਲ ਵਾਸਤਾ ਨਹੀਂ ਸੀ ਹੁੰਦਾ। ਗੁਰੂ ਨਾਨਕ ਦੇਵ ਜੀ ਦੇਸ਼ ਦੇ ਨੇਤਾਵਾਂ ਨੂੰ ਉਹਨਾਂ ਦੇ ਟਿਕਾਣਿਆਂ ਤੇ ਲੱਭ ਲੱਭ ਕੇ ਮਿਲੇ ਸਨ ਤੇ ਸਮਾਜਕ ਜੀਵਨ ਦੀ ਮਹਾਨਤਾ ਦੀ ਦੁਹਾਈ ਫੇਰੀ ਸੀ। ਭਾਈ ਗੁਰਦਾਸ ਜੀ ਨੇ ਸੁਮੇਰ ਪਰਬਤ ਤੇ ਹੋਈ ਸਿੱਧਾਂ ਨਾਲ ਗੁਰੂ ਜੀ ਦੀ ਮਿਲਣੀ ਦਾ ਜ਼ਿਕਰ ਕਰਦਿਆਂ ਇਸ ਦੁਹਾਈ ਦਾ ਇਉਂ ਪ੍ਰਗਟਾਵਾ ਕੀਤਾ ਸੀ :

"ਬਾਬੇ ਕਹਿਆ ਨਾਥ ਜੀ ਸਚੇ ਚੰਦ੍ਰਮਾ ਕੂੜ ਅੰਧਾਰਾ ॥
ਸਿਧ ਛਪ ਬੈਠੇ ਪਰਬਤੀ ਕੌਣ ਜਗਤ ਕੋ ਪਾਰ ਉਤਾਰਾ ॥
ਗਿਆਨੀ ਗਿਆਨੁ ਵਿਹੂਣਿਆਂ ਨਿਸ ਦਿਨ ਅੰਗ ਲਗਾਇਨ ਛਾਰਾ ॥
ਬਾਝ ਗੁਰੂ ਡੁਬਾ ਸੰਸਾਰਾ ॥

ਅਰਥਾਤ "ਬਾਬੇ ਨਾਨਕ ਜੀ ਨੇ ਨਾਥ ਜੀ ਨੂੰ ਦਸਿਆ ਕਿ ਦੇਸ਼ ਅੰਦਰ ਸੱਚ ਅਲੋਪ ਹੋ ਗਿਆ ਹੋਇਆ ਹੈ ਤੇ ਕੂੜ ਮਸਿਆ ਦਾ ਘੁਪ ਹਨੇਰਾ ਛਾ ਗਿਆ ਹੋਇਆ ਹੈ। ਜੇ ਸਿਧ ਹੀ (ਕਮਾਈ ਵਾਲੇ ਲੋਕ ਹੀ) ਲਾਂਭੇ ਲੁਕ ਬੈਠੇ ਹਨ ਤਾਂ ਦਸੋ, ਜਗਤ ਦਾ ਬਚਾਉ ਕਿਵੇਂ ਹੋਵੇਗਾ ? ਐਸੇ ਗਿਆਨੀ ਅਸਲ ਗਿਆਨ ਤੋਂ ਖ਼ਾਲੀ ਹਨ ਕਿਉਂਕਿ ਉਹ ਆਪਣਾ ਫ਼ਰਜ਼ ਨਹੀਂ ਪਛਾਣਦ

ਸਗੋਂ ਦਿਨੇ ਰਾਤ ਸਰੀਰ ਨੂੰ ਸੁਆਹ ਮਲੀ ਫਿਰਦੇ ਹਨ, ਜਿਵੇਂ ਕਿ ਉਹਨਾਂ ਦਾ ਜਗਤ ਨਾਲ ਕੋਈ ਵਾਸਤਾ ਹੀ ਨਹੀਂ । ਨਿਃਸੰਦੇਹ ਸਹੀ ਆਗੂ ਤੋਂ ਬਿਨਾ ਜਗਤ ਡੁਬ ਰਹਾ ਹੈ।"

ਗੁਰੂ ਜੀ ਦੀਆਂ ਨਜ਼ਰਾਂ ਵਿਚ ਇਹ ਵੀ ਇਕ ਤਰ੍ਹਾਂ ਦੀ ਖ਼ੁਦਗਰਜ਼ੀ ਹੀ ਸੀ; ਭਾਵੇਂ ਨੀਵੀਂ ਕਿਸਮ ਦੀ ਖ਼ੁਦਗਰਜ਼ੀ ਨਹੀਂ ਸੀ ਕਿ ਕੋਈ ਮਨੁੱਖ ਕੇਵਲ ਆਪਣੀ ਨਿੱਜੀ ਉੱਨਤੀ ਦੇ ਫ਼ਿਕਰ ਵਿਚ ਦੁਨੀਆਂ ਅੰਦਰ ਵਰਤ ਰਹੇ ਹਾਲਾਤ ਵਲੋਂ ਉੱਕਾ ਹੀ ਅੱਖਾਂ ਮੀਟ ਛੱਡੇ । ਅਜਿਹਾ ਮਨੁੱਖ ਤਾਂ ਠਰਿਆ ਹੋਇਆ ਤੇ ਨਿਰਜਿੰਦ ਹੀ ਹੁੰਦਾ ਹੈ, ਜਿਸ ਨੂੰ ਦੂਜਿਆਂ ਦੀ ਪੀੜ ਆਪਣੀ ਹੋ ਕੇ ਨਹੀਂ ਦਿਸਦੀ। ਇਹ ਗੱਲ ਅਜੇ ਸਮਝ ਆ ਸਕਦੀ ਹੈ ਕਿ ਆਤਮ-ਬਲ ਪ੍ਰਾਪਤ ਕਰਨ ਲਈ ਜਾਂ ਆਪਣੇ ਮਨ ਦੀ ਕਲਿਆਣ, ਸ਼ਾਂਤੀ ਤੇ ਸੁਖ ਲਈ ਕੁਝ ਸਮਾਂ ਕੋਈ ਮਨੁੱਖ ਲਾਂਭੇ ਹੋ ਕੇ ਜਪ ਤਪ ਦੀ ਸਾਧਨਾ ਦੁਆਰਾ ਪਹਿਲਾਂ ਆਪ ਭਾਰਾ ਗਉਰਾ ਹੋਵੇ ਪਰ ਇਸ ਜਪ ਤਪ ਦਾ ਅਵੱਸ਼ ਸਿੱਟਾ ਸੇਵਾ ਤੇ ਉਪਕਾਰ ਵਿਚ ਨਿਕਲਣਾ ਚਾਹੀਦਾ ਹੈ, ਨਹੀਂ ਤਾਂ ਜਪ ਤਪ ਦਾ ਅਰਥ ਮਹਦੂਦ ਹੋ ਜਾਂਦਾ ਹੈ। ਸਰੀਰ ਨੂੰ ਕਸ਼ਟਾਂ ਵਿਚ ਕਿਉਂ ਪਾਇਆ ਜਾਵੇ, ਜੇ ਇਸ ਵਿਚੋਂ ਜਗਤ ਉਧਾਰ ਦੀ ਭਾਵਨਾ ਹੀ ਉਤਪੰਨ ਨਹੀਂ ਹੋਈ ? ਇਹ ਸਰੀਰ ਆਤਮਾ ਦੀ ਹੀ ਨਿਵਾਸ ਅਸਥਾਨ ਹੈ। ਇਹ 'ਹਰਿ ਕਾ ਮੰਦਰ' ਜਿਥੇ ਹਰੀ ਦੀ ਪੂਜਾ ਤੇ ਹਰੀ ਦੀ ਭਾਲ ਹੋਣੀ ਹੈ :

"ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥"

(ਸਿਰੀ ਰਾਗ ਮਹਲਾ ੧) ਪੰਨਾ 57

ਜਿਵੇਂ ਉਪਰ ਵੇਖ ਆਏ ਹਾਂ ਜਿਸ ਮਨੁੱਖ ਨੂੰ ਹਰੀ ਨੂੰ ਆਪਣੇ ਅੰਦਰ ਲੱਭ ਲੈਣਾ ਹੈ, ਉਸ ਨੇ ਇਸ ਨੂੰ ਦੂਜਿਆਂ ਦੇ ਅੰਦਰ ਵੀ

ਵੇਖਣਾ ਹੈ। ਇਸ ਤੋਂ ਹੀ ਸੇਵਾ, ਸੇਵਾ ਤੋਂ ਉਪਕਾਰ ਸੁਤੇ ਪ੍ਰਗਟਣਾ ਹੈ ਇਸ ਸੁਹਾਣੇ ਮੰਦਰ ਨੂੰ ਕਸ਼ਟਾਂ ਵਿਚ ਕਿਉਂ ਪਾਇਆ ਜਾਵੇ ? ਕੀ ਇਹ ਠੀਕ ਨਹੀਂ ਕਿ ਮਨੁੱਖ ਜੀਵਨ ਇਕ ਅਮੋਲਕ ਅਵਸਰ ਹੈ ਜਿਸ ਨੂੰ ਦੇਵੀ ਦੇਵਤੇ ਵੀ ਲੋਚਦੇ ਮੰਨੇ ਗਏ ਹਨ। ਸੋ ਮਨੁੱਖਾ ਸਰੀਰ ਦੀ ਰੱਖਿਆ ਤੇ ਦੇਖ-ਭਾਲ ਆਤਮਾ ਦੇ ਵਿਕਾਸ ਲਈ ਜ਼ਰੂਰੀ ਫਰਜ਼ ਹੈ। ਇਸ ਨੂੰ ਕਸ਼ਟਾਂ ਵਿਚ ਪਾਣਾ ਆਤਮ ਦੇ ਵਿਕਾਸ ਨੂੰ ਵਧੇਰੇ ਮੁਸ਼ਕਲ ਬਣਾਉਂਦਾ ਹੈ! ਨਰੋਆ ਮਨ ਨਰੋਏ ਸਰੀਰ ਵਿਚ ਪਲਦਾ ਪੁੰਗਰਦਾ ਹੈ। ਸ਼ੇਖ ਫਰੀਦ ਜੀ ਦੀ ਜਪ ਤਪ ਸਬਧੀ ਵਿਚਾਰ ਧਾਰਾ ਨੂੰ ਗੁਰੂ ਜੀ ਨੇ ਇਉਂ ਕੱਟਿਆ ਸੀ :

"ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲ ॥

ਅਰਥਾਤ "ਤਨ ਨੂੰ ਤਪਾ ਵਿਚ ਪਾ ਕੇ ਤਨੂਰ ਵਾਂਗ ਤਪਾ ਅਤੇ ਅਤੇ ਹੱਡਾਂ ਨੂੰ ਬਾਲਣ ਵਾਂਗ ਸਾੜਨ ਦੀ ਲੋੜ ਨਹੀਂ। ਸਿਰ ਪੈਰਾਂ ਤੇ ਹੋਰ ਸਰੀਰ ਅੰਗਾਂ ਦਾ ਕੀ ਦੋਸ਼ ਹੈ, ਸਗੋਂ ਇਸ ਸਰੀਰ ਅੰਦਰ ਪਿਆਰੇ ਨੂੰ ਲਭੋ।

ਜੀਵਨ ਦੇ ਨਿਰਬਾਹ ਲਈ ਸਰੀਰ ਦੀਆਂ ਲੋੜਾਂ ਨੂੰ ਪੂਰਾ ਕਰਨਾ ਫਰਜ਼ ਹੈ-'ਖਾਣਾ ਪੀਣਾ ਪਵਿਤ੍ਰ ਹੈ' ਸੋ ਸਰੀਰ ਦੀ ਸੰਭਾਲ ਜ਼ਰੂਰੀ ਫਰਜ਼ ਹੈ ਤੇ ਕਠਨ ਤਪਾਂ ਵਿਚ ਪੈਣਾ ਗਲਤ ਕੀਮਤਾਂ ਤੇ ਅਧਾਰਤ ਹੈ। ਇਸ ਦੇ ਇਹ ਅਰਥ ਵੀ ਨਹੀਂ ਕਿ ਖਾਣ ਪੀਣ ਪਹਿਨਣ ਦੀ ਖੁਲ੍ਹੀ ਛੁੱਟੀ ਹੈ। ਇਹ ਦੂਜੀ ਇੰਤਹਾ ਹੈ ਜਿਸ ਤੋਂ ਬਚਣਾ ਓਨਾ ਹੀ ਜ਼ਰੂਰੀ ਹੈ ਜਿਨਾਂ ਪਹਿਲੀ ਤੋਂ। ਜੇ ਸਰੀਰ ਨੇ ਆਤਮਾ ਦਾ ਸਹਾਇਕ ਨਹੀਂ ਬਨਣਾ

ਤਾਂ ਇਸ ਦੇ ਪਾਲਣ ਪੋਸਣ ਦੀ ਲੋੜ ਹੀ ਕੀ ਰਹਿ ਜਾਂਦੀ ਹੈ :

"ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮ ਵਿਸਾਰਿਆ ॥"

(ਸੂਹੀ ਮਹਲਾ ੧)

ਬੁੱਧ ਜੀ ਨੇ ਘਰ ਦੇ ਸੁਖ ਤੇ ਭੋਗ ਛਡੇ ਸਨ ਪਰ ਕਠਿਨ ਤਪ ਸਾਧਨਾਂ ਤੋਂ ਬਾਅਦ ਉਨ੍ਹਾਂ ਨੂੰ ਵੀ ਅੰਦਰੋਂ ਅਵਾਜ਼ ਆਈ ਸੀ ਕਿ ਸਾਜ਼ ਬਹੁਤ ਕੱਸ ਦੇਣ ਨਾਲ ਰਾਗ ਛਿੜਦਾ ਨਹੀਂ ਤੇ ਇਸ ਦੀਆਂ ਤਾਰਾਂ ਢਿੱਲੀਆਂ ਛੱਡਣ ਨਾਲ ਰਾਗ ਖ਼ਤਮ ਹੀ ਹੋ ਜਾਂਦਾ ਹੈ ਭਾਵ ਇਹ ਹੈ ਕਿ ਦਰਮਿਆਨਾ ਰਾਹ ਸੁਨਹਿਰੀ ਹੈ ਅਰਥਾਤ ਦੋਹਾਂ ਇੰਤਹਾਵਾਂ ਤੋਂ ਬਚਣਾ ਚਾਹੀਦਾ ਹੈ। ਨਰੋਏ ਸਰੀਰ ਨਾਲ ਹੀ ਜੀਵਨ ਵਿਚ ਸੁਆਦ ਹੈ; ਨਹੀਂ ਤਾਂ ਜੀਵਨ ਫਿੱਕਾ ਤੇ ਬੇਰਸਾ ਹੈ। ਪਰ ਜੇ ਆਤਮਾ ਹੀ ਬੀਮਾਰ ਹੈ ਤਾਂ ਕੁਝ ਵੀ ਨਹੀਂ ਰਹਿ ਜਾਂਦਾ। ਸੋ ਸਰੀਰ; ਮਨ ਤੇ ਆਤਮਾ ਤਿਨੇ ਹੀ ਤੰਦਰੁਸਤ ਹੋਣ, ਇਰਾਦੇ ਤੇ ਜਜ਼ਬੇ ਸੁਲਝੇ ਹੋਏ ਹੋਣ ਅਤੇ ਆਤਮਾ ਤੋਂ ਪਿਆਰ, ਸਚ ਤੇ ਸੇਵਾ ਦੀਆਂ ਭਾਵਨਾਵਾਂ ਉਤਪਨ ਹੋਣ। ਗ੍ਰਹਿਸਤੀ ਦੀ ਇਹ ਕਮਾਈ ਕੋਈ ਥੋੜੀ ਤਾਂ ਨਹੀਂ ਤਿਰੂਵਾਲੂਲਰ ਦੇ ਸਾਹਮਣੇ ਇਕੋ ਗ੍ਰਹਿਸਤ ਦੀ ਤਸਵੀਰ ਸੀ ਜਦੋਂ ਉਹਨਾਂ ਆਖਿਆ ਸੀ :

There is more penance & more sacrifice is the life of a househol Lder who does, what should be done & avoids any lapse from Dharma, than in the privetion of hermits.

ਅਰਥਾਤ–ਗ੍ਰਿਹਸਤੀ, ਜੋ ਹਰ ਕਰਣ-ਯੋਗ ਕੰਮ ਕਰਦਾ ਹੈ ਤੇ ਧਰਮ ਵਲੋਂ ਹਰ ਢਿਲਿਆਈ ਤੋ ਬਚਦਾ ਹੈ, ਦੇ ਜੀਵਨ ਵਿਚ

ਵਧੇਰਾ ਤਪ ਹੈ, ਵਧੇਰਾ ਤਿਆਗ ਹੈ, ਉਸ ਤਪ ਤੇ ਤਿਆਗ ਨਾਲ ਜੋ ਸੰਨਿਆਸੀਆਂ ਦੇ ਕਸ਼ਟਾਂ ਵਿਚ ਹੁੰਦੇ ਹਨ । ਗ੍ਰਿਹਸਥੀ ਦੇ ਤਪ ਤੇ ਜਾਬਤਿਆਂ ਦੀ ਗੱਲ ਗੁਰੂ ਜੀ ਨੇ ਸੰਖੇਪ ਸ਼ਬਦਾਂ ਵਿਚ ਇਉਂ ਦੱਸੀ :

"ਸੋ ਤਪਾ ਜਿ ਇਹੁ ਤਪੁ ਘਾਲੇ ॥
ਸਤਿਗੁਰੂ ਨੋਂ ਮਿਲੈ ਸਬਦੁ ਸਮਾਲੇ ॥ ਪੰਨਾ 948
(ਰਾਮਕਲੀ ਮਹਲਾ ੩)

ਅਰਥਾਤ 'ਅਸਲ ਤਪਾ ਉਹ ਹੈ ਜੋ ਇਹ ਤਪ ਘਾਲਦਾ ਹੈ— ਸਤਿਗੁਰੂ ਦੇ ਹਵਾਲੇ ਹੋ ਕੇ ਸ਼ਬਦ ਦੀ ਕਮਾਈ ਵਿਚ ਲਗਦਾ ਹੈ। ਗ੍ਰਿਹਸਥ ਨੂੰ ਸਫਲ ਬਨਾਣ ਲਈ ਇਸ ਤਰ੍ਹਾਂ ਦੇ ਪ੍ਰਵਿਰਤੀ ਕਰਮ ਦ੍ਰਿੜ੍ਹ ਕਰਨੇ ਹੁੰਦੇ ਹਨ । ਜਗਤ ਨਾਲ ਪ੍ਰੇਮ ਦੀ ਸਾਂਝ ਬਣਾਓ ਇਸ ਨਾਲ ਤੋੜ ਵਿਛੋੜਨ ਹੋਵੇ। ਜੀਵਨ ਦਾ ਮਨੋਰਥ ਤਾਂ ਆਖ਼ਰ ਇਸ ਦਿਸਦੇ ਪਿਸਦੇ ਸੰਸਾਰ ਅੰਦਰ ਵਰਤ ਰਹੀ ਅੰਤਮ ਸਚਾਈ ਦੀ ਭਾਲ ਹੀ ਹੈ। ਉਸ ਸਚਾਈ ਦਾ ਪ੍ਰਕਾਸ਼ ਇਨਸਾਨੀ ਮਨਾਂ ਅੰਦਰ ਵੱਧ ਤੋਂ ਵੱਧ ਹੈ ਤੇ ਇਸ ਪ੍ਰਕਾਸ਼ ਨੂੰ ਸੰਸਾਰ ਦਾ ਅੰਗ ਹੋ ਕੇ ਵਧੇਰੇ ਠੀਕ ਤਰ੍ਹਾਂ ਵੇਖਿਆ ਜਾ ਸਕਦਾ ਹੈ ।ਸੋ ਗ੍ਰਿਹਸਥ ਤੋਂ ਭੱਜਣਾ ਤਾਂ ਬੁਨਿਆਦੀ ਗ਼ਲਤੀ ਹੋਈ ਸਗੋਂ ਐਸੇ ਜੀਵਨ ਨੂੰ ਗ਼ੈਰ-ਕੁਦਰਤੀ, ਅਧੂਰਾ ਅਤੇ ਹਾਨੀਕਾਰਕ ਸਮਝਣਾ ਚਾਹੀਦਾ ਹੈ। ਸਾਡੇ ਆਪਣੇ ਇਸ ਸਮੇਂ ਦੇ ਇਕ ਮਹਾਨ ਤਪੱਸਵੀ ਸ੍ਰੀ ਅਰੋਬਿੰਦੋ, ਜੋ ਅਧਿਆਤਮਕਤਾ ਦੀ ਮਹਾਨ ਉਚਾਈ ਤੇ ਪੁੱਜ ਸਕੇ ਸਨ, ਉਤਲੇ ਵਿਚਾਰ ਦੀ ਗਵਾਹੀ ਛੱਡ ਗਏ ਹਨ। ਆਪਣੇ ਤਜਰਬੇ ਦੇ ਅਧਾਰ ਤੇ ਉਨ੍ਹਾਂ ਇਉਂ ਸਿੱਟਾ ਕੱਢਿਆ ਸੀ : "ਪੁਰਾਣੀ-ਯੋਗ ਪ੍ਰਣਾਲੀ ਅਧਿਆਤਮਿਕਤਾ ਅਤੇ ਜੀਵਨ ਵਿਚਾਲ ਏਕਤਾ ਨਹੀਂ ਲਿਆ ਸਕੀ ਸੀ, ਇਸ ਨੇ ਸੰਸਾਰ ਨੂੰ ਮਾਇਆ

ਆਖ ਕੇ ਇਸ ਵਲੋਂ ਆਪਣਾ ਧਿਆਨ ਹੀ ਹਟਾ ਲਿਆ ਸੀ। ਸਿੱਟਾ ਇਹ ਹੋਇਆ ਸੀ ਕਿ ਜੀਵਨ ਚੋਂ ਸ਼ਕਤੀ ਨਿਕਲਣੀ ਬੰਦ ਹੋ ਗਈ ਸੀ ਤੇ ਭਾਰਤ ਡਿਗਦਾ ਗਿਆ ਸੀ। ਗੀਤਾ ਵਿਚ ਦੱਸਿਆ ਗਿਆ ਹੈ ਕਿ ਜੇ ਪ੍ਰਮਾਤਮਾ ਵੀ ਆਪਣੇ ਕੰਮ ਬੰਦ ਕਰ ਦੇਵੇ ਤਾਂ ਦੁਨੀਆਂ ਵੀ ਖ਼ਤਮ ਹੋ ਜਾਵੇ। ਇਸ ਦਾ ਪ੍ਰਤੱਖ ਸਬੂਤ ਭਾਰਤ ਵਿਚ ਮਿਲ ਹੀ ਗਿਆ ਹੋਇਆ ਹੈ। ਕੁਝ ਸੰਨਿਆਸੀ, ਬੈਰਾਗੀ, ਸਾਧੂ ਅਤੇ ਸਿਧ ਨਿਰਸੰਦੇਹ ਆਤਮ-ਪੂਰਨਤਾ ਪ੍ਰਾਪਤ ਕਰਕੇ ਮੁਕਤ ਹੋ ਸਕਣਗੇ, ਕੁਝ ਹਰੀ ਦੀ ਡੂੰਘੀ ਪ੍ਰੇਮ ਭਾਵਨਾ ਦੁਆਰਾ ਮਹਾਂ ਆਨੰਦ ਦੇ ਹੁਲਾਰੇ ਵਿਚ ਨਾਚ ਵੀ ਕਰ ਸਕਣਗੇ ਪਰ ਸਹੀ ਰੌਸ਼ਨੀ ਤੋਂ ਬਿਨਾ ਸਮਾਜ ਕਮਜ਼ੋਰ ਹੋ ਜਾਏਗਾ, ਜਨਤਾ ਹਨ੍ਹੇਰੇ ਤੇ ਆਲਸ ਦੇ ਤਮੋਗੁਣ ਵਿਚ ਡੁੱਬ ਜਾਏਗੀ। ਦੱਸੋ, ਇਹ ਕਾਹਦੀ ਮੁਕਤੀ ਹੈ?"

ਇਹ ਹੈ ਤਸਦੀਕ ਇਕ ਤਪੱਸਵੀ ਦੇ ਮੂੰਹੋਂ ਉਸ ਸੇਧ ਦੀ ਜੋ ਸਿਖ ਗੁਰੂਆਂ ਨੇ ਪਹਿਲਾਂ ਹੀ ਸਮਾਜ ਨੂੰ ਦਿੱਤੀ ਹੋਈ ਹੈ। ਗੁਰੂ ਸਾਹਿਬਾਨ ਸਮਾਜ ਨੂੰ ਐਸਾ ਜੀਵਨ ਦੇਣਾ ਚਾਹੁੰਦੇ ਸਨ ਜੋ ਗ੍ਰਿਹਸਥ ਵਿਚ ਤਾਂ ਪਾਂਦਾ ਹੈ ਪਰ ਨਾਲ ਹੀ ਮੋਹ ਮਾਇਆ ਅਤੇ ਹਉਮੈ ਦਾ ਤਿਆਗੀ ਵੀ ਬਣਾਉਂਦਾ ਹੈ (ਮਾਇਆ ਦਾ ਪਹਿਲੂ ਅਗਲੀ ਲਾਵ ਵਿਚ ਆਣਾ ਹੈ।) ਜੋ ਨਿਰਾ ਗ੍ਰਿਹਸਥੀ ਹੈ ਉਹ ਮਾਇਕੀ ਪਦਾਰਥਾਂ ਨੂੰ ਹੀ ਸਭ ਕੁਝ ਸਮਝ ਕੇ ਉਹਨਾਂ ਦਾ ਗ਼ੁਲਾਮ ਹੋ ਜਾਂਦਾ ਹੈ ਤੇ ਜੀਵਨ ਗ਼ੈਰ ਕੁਦਰਤੀ ਬਣਾ ਲੈਂਦਾ ਹੈ। ਪਦਾਰਥਾਂ ਨੂੰ ਭੋਗਦਾ ਭੋਗਦਾ ਉਹ ਆਪ ਭੋਗਿਆ ਜਾਂਦਾ ਹੈ। ਇਹ ਗ਼ੈਰ-ਕੁਦਰਤੀ ਹੈ ਤੇ ਕਠਨ ਵੀ ਹੈ। ਇਹ ਅਕਸਰ ਆਪਣੇ ਆਪ ਨਾਲ ਧੋਖਾ ਹੈ ਕਿਉਂਕਿ ਬੁਰਾਈ ਆਸਾਨੀ ਨਾਲ ਜਾਂਦੀ

ਹੀ ਨਹੀਂ। ਜੇ ਬੁਰਾਈ ਦੀ ਜੜ੍ਹ ਅੰਦਰ ਹੀ ਟਿਕੀ ਰਹਿਣੀ ਹੈ ਤਾਂ ਜੰਗਲਾਂ ਦਾ ਵਾਸਾ ਕਿਸ ਕੰਮ ? ਮਸਲਨ, ਮੋਹ ਦੀ ਅੰਸ਼ ਹਰ ਥਾਂ ਹੀ ਆਪਣੇ ਚਮਤਕਾਰ ਵਿਖਾਂਦੀ ਰਹਿੰਦੀ ਹੈ ਜੇ ਗ੍ਰਿਹਸਤੀ ਇਸ ਦਾ ਪ੍ਰਗਟਾਵਾ ਆਪਣੇ ਚੇਲਿਆਂ ਜਾਂ ਜੰਗਲ ਦੇ ਪੰਛੀਆਂ ਵਿਚ ਹੀ ਕਰ ਲੈਂਦੇ ਹਨ। ਇਸੇ ਤਰ੍ਹਾਂ ਕਾਮ, ਕ੍ਰੋਧ ਤੇ ਹੰਕਾਰ ਆਦਿਕ ਦੀਆਂ ਪਕੜਾਂ ਵੀ ਬੜੀਆਂ ਪਰਬਲ ਹੁੰਦੀਆਂ ਹਨ, ਜਿਨ੍ਹਾਂ ਤੇ ਕਾਬੂ ਪਾਣਾ ਬਹੁਤ ਮੁਸ਼ਕਲ ਹੁੰਦਾ ਹੈ, ਭਾਵੇ ਕੋਈ ਕਿਤੇ ਵੀ ਹੋਵੇ।

ਗੁਰੂ ਸਾਹਿਬ ਕਹਿੰਦੇ ਹਨ :

"ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ,
ਚਿਤੁ ਲਾਇਆ ਪਰ ਨਾਰੀ ॥"

(ਮਾਰੂ ਮਹਲਾ ੧)

ਫਿਰ ਹੋਰ :

"ਇਕ ਬਿੰਦ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸ਼ਬਦ ਨ ਛੁਟਹੀ ਭ੍ਰਮਿ ਆਵਹਿ ਜਾਵਹਿ ॥

(ਆਸਾ ਮਹਲਾ ੧)

ਵਿਕਾਰਾਂ ਤੋਂ ਖ਼ਲਾਸੀ ਪਾਣ ਲਈ ਇਕੋ ਹੀ ਇਲਾਜ ਹੈ ਤੇ ਇਹ ਹਰ ਕਿਸੇ ਨੂੰ ਕਰਨਾ ਪੈਂਦਾ ਹੈ ਭਾਵੇ ਉਹ ਕਿਤੇ ਵੀ ਹੋਵੇ :

"ਸਚਿ ਸਿਮਰਿਐ ਹੋਵੈ ਪ੍ਰਗਾਸ ॥
ਤਾਂ ਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥

(ਧਨਾਸਰੀ ੧)

ਸੱਚੇ ਹਰੀ ਦੇ ਚਾਨਣੇ ਵਿਚ ਤੁਰਨ ਦੀ ਲੋੜ ਹੈ, ਨਹੀਂ ਤਾਂ ਅੰਦਰੋਂ ਉਠਦੇ ਤਰੰਗਾਂ ਨੂੰ ਤਸੱਲੀ ਨਾਲ ਕਿਵੇਂ ਮੁਕਾਇਆ ਜਾ ਸਕਦਾ ਹੈ ? ਮਨ ਦੀਆਂ ਭੁੱਖਾਂ, ਤੇਹਾਂ, ਖ਼ਾਹਿਸ਼ਾਂ, ਸੁਪਨੇ,

ਸੁੱਖ ਤੇ ਦੁੱਖ ਕਿੰਨੇ ਕੁ ਹਨ? ਕੀ ਮਨ ਮਾਰਨ ਤੇ ਆਪਾ ਵਸ ਕਰਨ ਲਈ ਪੂਜਾ ਪਾਠ, ਕਰਮ ਕਾਂਡ, ਧਿਆਨ ਤੇ ਸਮਾਧੀਆਂ ਆਦਿ ਕਈ ਯਤਨ ਨਹੀਂ ਹੁੰਦੇ ਰਹੇ ਤੇ ਕੀ ਮੁੜ ਵੀ ਆਪਾ ਕਈ ਸ਼ਕਲਾਂ ਵਿਚ ਵਾਪਸ ਨਹੀਂ ਆ ਜਾਂਦਾ ਰਿਹਾ? ਕੀ ਇਹ ਫਰਜ਼ ਕੀਤਾ ਜਾ ਸਕਦਾ ਹੈ ਕਿ ਸੰਸਾਰ ਤਿਆਗ ਨਾਲ ਆਪੇ ਦੀ ਪੀੜ ਤੋਂ ਪੱਕਾ ਛੁਟਕਾਰਾ ਮਿਲ ਗਿਆ ਹੈ? ਹੋ ਸਕਦਾ ਹੈ ਕਿ ਇਹ ਆਪੇ ਤੋਂ ਆਰਜ਼ੀ ਤੌਰ ਤੇ ਲਾਂਭੇ ਭੱਜਣਾ ਹੀ ਹੋਵੇ, ਉਸ ਵਲੋਂ ਅੱਖਾਂ ਮੀਟ ਛੱਡਣਾ ਹੀ ਹੋਵੇ ਜਾਂ ਉਸ ਤੋਂ ਡਰਨਾ ਹੀ ਹੋਵੇ, ਨਾ ਕੀ ਉਸ ਨਾਲ ਦੋ ਹੱਥ ਕਰਨਾ, ਅਰਥਾਤ ਸੰਸਾਰ ਅੰਦਰ ਸੰਸਾਰੀ ਹੋ ਕੇ ਉਸ ਦੀਆਂ ਦੌੜਾਂ ਦੀ ਦੇਖ-ਭਾਲ, ਕਰਕੇ ਉਸ ਨੂੰ ਵੱਸ ਵਿਚ ਕਰਨਾ। ਜੀਵਨ ਮਾਨੋ ਇਕ ਕਿਤਾਬ ਹੈ। ਜੇ ਇਸ ਨੂੰ ਪੜ੍ਹਨਾ ਹੈ ਤਾਂ ਇਸ ਦੇ ਸਭ ਅੱਖਰਾਂ ਤੇ ਨਿਸ਼ਾਨਾਂ ਦਾ ਪਤਾ ਕਰਨਾ ਹੋਵੇਗਾ, ਇਸ ਤੋਂ ਪਰੇ ਹਟ ਜਾਣ ਨਾਲ ਇਸ ਦੀਆਂ ਤਰੁਟੀਆਂ ਸਬੂਤੀਆਂ ਕਿਵੇਂ ਦਿਸਣਗੀਆਂ? ਇਸ ਲਈ ਇਹ ਤਿਆਗ ਗ੍ਰਿਹਸਥ ਨਾਲੋਂ ਵਧੇਰੇ ਚੰਗਾ ਕਿਵੇਂ ਹੋਇਆ? ਗ੍ਰਿਹਸਥ ਇਕ ਐਸਾ ਸਕੂਲ ਹੈ ਜਿਥੇ ਸੁੱਤੇ ਹੀ ਕਈ ਗੁਣ ਸਿਖ ਲਈਦੇ ਹਨ। ਗ੍ਰਿਹਸਥ ਵਿਚ ਵੜਦਿਆਂ ਹੀ ਕੁਰਬਾਨੀ, ਸੇਵਾ ਤੇ ਪਿਆਰ ਆਪ-ਮੁਹਾਰੇ ਹੀ ਸਿਖੀਦੇ ਹਨ, ਜਿਨ੍ਹਾਂ ਤੋਂ ਤਿਆਗੀ ਵਿਰਵਾ ਰਹਿੰਦਾ ਹੈ। ਮਾਂ ਦੀ ਕੁਰਬਾਨੀ, ਪਿਆਰ, ਤਿਆਗ ਤੇ ਸੇਵਾ ਦੀ ਕੌਣ ਰੀਸ ਕਰ ਸਕਦਾ ਹੈ? ਭੈਣ, ਭਰਾ, ਇਸਤ੍ਰੀ, ਪਤੀ ਦੇ ਪ੍ਰਸਪਰ ਪਿਆਰ ਪ੍ਰਗਟਾਵੇ ਤੇ ਕੁਰ-ਬਾਨੀਆਂ ਕਿਤਨੀਆਂ ਮਹਾਨ ਚੀਜ਼ਾਂ ਹਨ? ਗ੍ਰਿਹਸਥ ਅੰਦਰ ਕਿਰਤ ਕਮਾਈ ਕਰਦਿਆਂ ਕਿਤਨਾ ਉਦਮ ਆਉਂਦਾ ਹੈ, ਪ੍ਰਸਪਰ ਮੇਲ-ਮਿਲਾਪ, ਪ੍ਰੇਮ-ਪਿਆਰ ਉਪਜਦਾ ਹੈ, ਸਾਂਝਾਂ ਬਣਦੀਆਂ ਹਨ ਤੇ ਇਕ ਦੂਜੇ ਦੀ ਸਹਾਇਤਾ ਦੇ ਅਵਸਰ ਮਿਲਦੇ ਹਨ। ਇਸ ਦੇ ਉਲਟ, ਤਿਆਗੀਆਂ ਦੇ ਦਿਲ ਅਕਸਰ ਠਰੇ ਹੋਏ ਹੁੰਦੇ ਹਨ, ਨਾ ਜੀਵਨ ਵਿਚ ਦਿਲਚਸਪੀ ਹੈ, ਨਾ ਕਿਸੇ ਹੋਰਸ ਦੇ ਦੁੱਖ ਦਰਦ ਦੀ ਪੀੜ ਹੈ।

ਅਗੂੰ ਤੀਜੀ ਲਾਵ ਇਹ ਹੈ;

"ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ॥

ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਿਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ਪੰ:774

"ਹਰੀ ਨਾਲ ਮੇਰੇ ਵਿਆਹ ਦੀ ਤੀਜੀ ਲਾਵ ਦਾ ਅਰਥ ਇਹ ਹੈ ਕਿ ਮੇਰੇ ਮਨ ਵਿਚ ਵੈਰਾਗੀਆ ਅਰਥਾਤ ਵੈਰਾਗਵਾਣ ਜੀਵ-ਇਸਤ੍ਰੀ ਵਾਲਾ ਚਾਉ ਉਪਜਿਆ ਸੀ, ਮੈਂ ਬਲਿਹਾਰ ਜਾਵਾਂ ਹਰੀ ਰਾਮ ਜੀ ਤੋਂ (ਜਿਸ ਨੇ ਇਹ ਉਪਜਾਇਆ ਸੀ।

ਹਰੀ ਨੇ ਹੀ ਸੰਤ ਜਨਾ ਦਾ ਮੇਲ ਮੇਰੇ ਨਾਲ ਕਰਾਇਆ ਸੀ ਜਿਸ ਦੇ ਕਾਰਨ ਮੈਂ ਵਡਭਾਗੀਆ (ਵੱਡੇ ਭਾਗਾਂ ਵਾਲੀ ਜੀਵ-ਇਸਤ੍ਰੀ) ਨੇ (ਸਰਗੁਣ ਸਰੂਪ ਹਰੀ ਨੂੰ ਪਾ ਲਿਆ ਬਲਿਹਾਰ ਜਾਵਾਂ ਮੈਂ ਆਪਣੇ ਪਿਆਰੇ ਇਸ ਹਰੀ-ਰਾਮ ਜੀ ਤੋਂ।

ਨਿਰਮਲ ਸਰੂਪ (ਮਾਇਆ ਰਹਿਤ) ਨੂੰ ਮੈਂ ਪਾ ਲਿਆ ਕਿਉਂਕਿ ਸੰਤ ਜਨਾਂ ਨਾਲ ਮਿਲ ਕੇ ਮੈਂ ਹਰੀ ਦੇ ਗੁਣ ਗਾਏ ਸਨ ਤੇ ਮੂੰਹੋਂ ਹਰੀ ਦੀ ਬਾਣੀ ਬੋਲੀ ਸੀ।

ਵੱਡੇ ਭਾਗਾਂ ਨਾਲ ਹੀ ਮੈਂ ਅਜਿਹੇ ਸੰਤ ਜਨਾਂ ਨੂੰ ਪਾਇਆ ਸੀ, ਜਿਨ੍ਹਾਂ ਸੰਗਤ ਵਿਚ ਅਕਥ ਹਰੀ ਦੀ ਕਥਾ ਕਥੀ ਦੀ ਸੀ।

ਮੇਰੇ ਹਿਰਦੇ ਅੰਦਰ ਹਰੀ ਦੇ ਨਾਮ ਦੀ ਧੁੰਨੀ ਉਪਜਦੀ ਸੀ, ਤੇ ਹਰੀ ਹਰੀ ਜਪਦਾ ਸੀ, ਮੇਰੇ ਮੱਥੇ ਉਤੇ ਚੰਗੇ ਭਾਗ ਜੂ ਸਨ।

ਦਾਸ ਨਾਨਕ ਤੀਜੀ ਲਾਵ ਦੁਆਰਾ ਦਸਦਾ ਹੈ ਇਹ ਨਤੀਜਾ ਹੈ ਇਸ ਗੱਲ ਦਾ ਕਿ ਮੇਰੇ ਮਨ ਵਿਚ ਹਰੀ ਦਾ ਵੈਰਾਗ ਉਪਜਿਆ ਸੀ।

ਇਹ ਤੀਜੀ ਲਾਵ ਚਾਉ (ਅਨੰਦ) ਦੇ ਪ੍ਰਗਟਾਵੇ ਨਾਲ ਸ਼ੁਰੂ ਹੁੰਦੀ ਹੈ। ਪਹਿਲੀਆਂ ਦੋ ਲਾਵਾਂ ਵਿਚ ਅਨੰਦ ਉਪਜਿਆ ਸੀ ਕਿਉਂਕਿ ਜੀਵ-ਧਨ ਦੇ ਸਾਹਮਣੇ ਹਰੀ ਪਤੀ ਦੇ ਨੇੜੇ ਨੇੜੇ ਹੁੰਦੇ ਜਾਣ ਦੀ ਤਸਵੀਰ ਬਣ ਜਾਂਦੀ ਸੀ। ਇਸ ਤਰ੍ਹਾਂ ਹਰੀ ਦੀ ਨੇੜਤਾ ਹੁੰਦੇ ਜਾਣ ਨਾਲ ਖੁਸ਼ੀ ਦੇ ਹੁਲਾਰੇ ਵਿਚ ਚਲੇ ਜਾਣਾ ਕੁਦਰਤੀ ਹੀ ਹੁੰਦਾ ਹੈ।

ਪਹਿਲੀ ਲਾਵ ਵਿਚ ਸਹਜ ਅਨੰਦ ਉਪਜਿਆ ਸੀ ਕਿਉਂਕਿ ਗਿਆਨ ਹੋ ਕੇ ਧਰਮ ਕਮਾਣ ਅਤੇ ਨਾਮ ਜਪਣ ਨਾਲ ਸਭ ਪਾਪ ਨਸ਼ਟ ਹੁੰਦੇ ਵੇਖੇ ਸਨ ਤੇ ਪਾਪ ਹੀ ਸਭ ਦੁੱਖਾਂ ਦਾ ਕਾਰਣ ਹੁੰਦੇ ਹਨ :

"ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ (ਪੰਨਾ 3)

ਦੂਜੀ ਲਾਵ ਅਨਹਦ ਸ਼ਬਦ ਦੇ ਵੱਸਣ ਉਤੇ ਜਾ ਮੁਕਾਈ ਸੀ, ਜੋ ਅੰਦਰਲੇ ਅਨੰਦ ਦੇ ਸੰਗੀਤਕ ਹੋ ਜਾਣ ਦਾ ਸੂਚਕ ਹੈ ਤੇ ਹਰੀ ਅੰਦਰ ਪ੍ਰਤੱਖ ਦਿਸਣ ਤੋਂ ਉਪਜਿਆ ਹੈ। ਹੁਣ ਤੀਜੀ ਲਾਵ ਅਨੰਦ ਹੀ ਹੋਇਆ ਹੈ ਜੋ ਵੈਰਾਗਵਾਣ ਜੀਵ-ਇਸਤ੍ਰੀ ਵਾਲਾ ਵਿਖਾਇਆ ਗਿਆ ਹੈ ਜੋ ਮੇਲ ਦੀ ਆਸ ਵਿਚ ਉਤਾਵਲੀ ਹੈ। ਇਸ ਵੈਰਾਗ ਦੇ ਕੁਦਰਤੀ ਤੌਰ ਤੇ ਦੋ ਪੱਖ ਹੁੰਦੇ ਹਨ- ਇਕ ਮਾਇਆ ਤੁੱਛ ਹੋ ਕੇ ਦਿਸਣੀ ਤੇ ਇਸ ਵਲੋਂ ਉਪਰਾਮਤਾ ਹੋ ਜਾਣੀ (ਸੰਸਾਰੀ ਵਲੋਂ ਨਹੀਂ ਤੇ ਦੂਜਾ ਹਰੀ ਨੂੰ ਜਾਂ ਅਨੁਭਵ ਕਰ ਲੈਣਾ ਜਿਵੇਂ ਦੂਜੀ ਲਾਵ ਵਿਚ ਹੋਇਆ ਸੀ, ਹੋਰ ਗੱਲ ਹੈ ਤੇ ਉਸ ਨੂੰ ਪ੍ਰਾਪਤ ਕਰ ਲੈਣਾ ਉਸ ਨੂੰ ਆਪਣਾ ਹੀ ਬਣਾ ਲੈਣਾ ਹੋਰ ਹੈ, ਹੁਣ ਮੇਲ ਲਈ ਤੀਬਰਤਾ ਹੈ। ਮੇਲ ਦੀ ਆਸ ਵਿਚ ਤੀਬਰ ਪਿਆਰ ਹੈ ਪਰ ਜਿੰਨਾ ਚਿਰ ਮਾਇਆ ਵਲੋਂ ਉਪਰਾਮਤਾ ਨਹੀਂ ਹਰੀ ਨਾਲ ਪਿਆਰ ਵੀ ਕਮਜ਼ੋਰ ਹੀ ਹੁੰਦਾ ਹੈ। ਇਸ ਵੈਰਾਗ ਨੂੰ ਬਿਰਹਾ ਅਰਥਾਤ ਹਰੀ ਨਾਲੋਂ ਵਿਛੋੜੇ ਦਾ ਤੀਬਰ ਅਹਿਸਾਸ ਵੀ ਕਹਿ ਸਕਦੇ ਹਾਂ। ਇਸ ਬਿਰਹੇ ਨੂੰ ਇਉਂ ਸਮਝਾਇਆ ਗਿਆ ਹੈ :

"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥"
ਪੰਨਾ 1379 (ਸਲੋਕ ਫਰੀਦ ਜੀ)

ਅਰਥਾਤ 'ਦੁਨੀਆਂ ਜੁਦਾਈ ਤੋਂ ਉਪਜੇ ਪਿਆਰ ਦੀਆਂ ਗੱਲਾਂ ਕਰਦੀ ਰਹਿੰਦੀ ਹੈ, ਪਰ ਹੇ ਜੁਦਾਈ ਦੇ ਪਿਆਰ ਤੂੰ ਬਾਦਸ਼ਾਹ ਹੈਂ (ਬੜਾ ਮਹਾਨ ਹੈਂ) ਜਿਸ ਦਿਲ ਵਿਚ ਜੁਦਾਈ ਦਾ ਪਿਆਰ ਭਰਿਆ ਅਹਿਸਾਸ ਹੀ ਨਹੀਂ ਉਸ ਨੂੰ ਮਸਾਣਾਂ ਦੀ ਨਿਆਈਂ ਸਮਝੋ।' ਸੋ ਇਸ

ਲਾਵ ਦੀ ਬੁਨਿਆਦ ਉਪਰਾਮਤਾ ਹੈ ਜੋ ਮਾਇਕੀ ਪਦਾਰਥਾਂ ਦੇ ਮੋਹ ਤੋਂ ਹਟਾ ਕੇ ਹਰੀ ਦੇ ਤੀਬਰ ਪਿਆਰ ਵਿਚ ਲਾਂਦੀ ਹੈ, ਐਸੇ ਪਿਆਰ ਵਿਚ ਕਿ 'ਇਕ ਘੜੀ ਨ ਮਿਲਦੇ ਤਾਂ ਕਲਯੁਗ ਹੋਤਾ' ਵਾਲੀ ਗੱਲ ਹੋ ਜਾਂਦੀ ਹੈ। ਜਿੰਨਾ ਚਿਰ ਜੀਵਾਂ ਨੂੰ ਮਾਇਕੀ ਪਦਾਰਥਾਂ ਵਿਚੋਂ ਸੁਖ ਨਿਕਲਦਾ ਦਿਸਦਾ ਹੋਵੇ, ਓਨਾ ਚਿਰ ਇਸ ਗੱਲ ਦਾ ਉਨ੍ਹਾਂ ਨੂੰ ਪਤਾ ਹੀ ਨਹੀਂ ਲੱਗਦਾ ਕਿ ਇਹ ਸੁਖ ਬਰਬਾਦੀ ਦੇ ਰਾਹੇ ਲੈ ਜਾਂਦਾ ਹੈ। ਤਦੋਂ ਹੋਰ ਕੋਈ ਮਹਿਕੀ: ਪ੍ਰਤਾਪ ਹੀ ਵਧਾਣਾ ਚਾਹੁੰਦਾ ਹੈ। ਵਿਦਿਆ ਧਨ, ਇੱਜ਼ਤ ਰਸੂਖ ,ਬਲ ਆਦਿਕ ਏਸੇ ਮਨੋਰਥ ਦੀ ਪੂਰਤੀ ਲਈ ਹੀ ਪ੍ਰਾਪਤ ਕੀਤੇ ਹਨ। ਪਰ ਜਿਨ੍ਹਾਂ ਨੇ ਜੀਵਨ ਦੇ ਸਹੀ ਤਜਰਬੇ ਕੀਤੇ ਜਾਂਦੇ ਹਨ। ਉਹ ਸਮਝ ਲੈਂਦੇ ਹਨ ਕਿ ਇਸ ਰਾਹੋ ਆਖਰਕਾਰ ਦੁੱਖ ਤੇ ਬੁਰਾਈ ਹੀ ਨਿਕਲਣੇ ਹਨ :

"ਮਾਈ ਮਾਇਆ ਛਲੁ" (ਟੋਡੀ ਮਹਲਾ ੫) ਪੰਨਾ ਨੰ 717

ਫਿਰ ਹੋਰ :

"ਮਾਇਆ ਹੋਈ ਨਾਗਨੀ ਜਗਤ ਰਹੀ ਲਪਟਾਇ। ਪੰਨਾ ਨੰ :510
ਜੋ ਇਸ ਕੀ ਸੇਵਾ ਕਰੇਤਿਸ ਕੋ ਹੀਫਿਰ ਖਾਇ ॥" (ਗੂਜਰੀ ਮਹਲਾ ੩)

ਅਰਥਾਤ 'ਮਾਇਆ ਨੂੰ ਐਸੀ ਬਲਵਾਨ ਸਰਪਨੀ ਸਮਝੋ ਕਿ ਇਹ ਸਭ ਨੂੰ ਮੋਹ ਲੈਂਦੀ ਹੈ ਪਰ ਜੋ ਵੀ ਇਸ ਦੀ ਸੇਵਾ ਕਰੇਗਾ ਇਹ ਉਸ ਨੂੰ ਖਾ ਹੀ ਜਾਏਗੀ ਮੁਕਦੀ ਗੱਲ ਇਹ ਹੈ :

"ਏਹ ਮਾਇਆ ਜਿਤੁ ਹਰਿ ਵਿਸਰੇ ਪੰਨਾ ਨੰ: 921
ਮੋਹ ਉਪਜੈ ਭਾਉ ਦੂਜਾ ਲਾਇਆ ॥" (ਰਾਮਕਲੀ ਮਹਲਾ ੩)

ਅਰਥਾਤ "ਮਾਇਆ ਅਵੱਸ਼ ਹੀ ਹਰੀ ਨੂੰ ਵਿਸਰਾ ਛੱਡਦੀ ਹੈ, ਇਸ ਤੋਂ ਮੋਹ ਉਪਜਦਾ ਹੈ ਦਵੈਤ ਭਾਵ ਬਣਿਆ ਰਹਿੰਦਾ ਹੈ।"

ਸੋ ਜਿਥੇ ਆਮ ਦੁਨੀਆਂਦਾਰ ਝੂਠੀ ਮਾਇਕੀ ਬਾਦਸ਼ਾਹਤ ਖੜੀ ਕਰਨੀ ਚਾਹੁੰਦੇ ਹਨ ਉਥੇ ਰੱਬ ਦੇ ਪਿਆਰੇ ਇਸ ਬਾਦਸ਼ਾਹਤ ਨੂੰ ਹੀ ਢਾਹੁਣਾ ਚਾਹੁੰਦੇ ਹਨ ਉਹ ਸਗੋਂ ਗਿਆਨ ਦੇ ਕੇ ਹੋਰ ,ਜੀਵਾਂ ਦੀਆਂ ਅੱਖਾਂ ਵੀ ਖੋਲ੍ਹਦੇ ਹਨ। ਵੇਖੋ, ਸਿਖ ਗੁਰੂਆਂ ਦੀ ਬਾਣੀ ਵਿਚ ਮਾਇਆ ਦਾ ਖੰਡਨ ਅਤੇ ਹਰੀ ਦਾ ਮੰਡਲ ਥਾਂ ਥਾਂ ਦ੍ਰਿੜ੍ਹ ਕੀਤਾ ਹੁੰਦਾ ਹੈ ਤਾਂ ਜੋ

ਜੀਵਨ ਦਾ ਸਾਰਾ ਦ੍ਰਿਸ਼ਟੀਕੋਣ ਹੀ ਬਦਲਿਆ ਜਾਏ ਜਿਵੇਂ ਬੱਚੇ ਨੂੰ ਕਿਸੇ ਇਕ ਪਾਸਿਉਂ ਹਟਾ ਕੇ, ਦੂਜੇ ਪਾਸੇ ਲਾਣ ਲਈ ਉਸ ਨੂੰ ਪਹਿਲੇ ਪਾਸੇ ਦੇ ਅਵਗੁਣ ਤੇ ਦੂਜੇ ਦੇ ਗੁਣ ਦੱਸਣੇ ਪੈਂਦੇ ਹਨ, ਤਿਵੇਂ ਮਾਇਆ ਤੋਂ ਉਪਜਦੇ ਸੁਖ ਦੱਸ ਕੇ ਹੀ ਬਿਰਹਾ ਦਾ ਰਾਹ ਖੁਲ੍ਹ ਸਕਦਾ ਹੈ। ਜਦ ਬਿਰਹਾ ਪੈਦਾ ਹੋ ਜਾਂਦਾ ਹੈ ਤਾਂ ਹਰੀ ਦੀ ਯਾਦ, ਹਰੀ ਦਾ ਨਾਮ ਇਤਨਾ ਪਿਆਰਾ ਲੱਗਦਾ ਹੈ ਕਿ ਬਿਰਹਾ ਦਾ ਰਾਹ ਛੱਡਿਆ ਨਹੀਂ ਜਾ ਸਕਦਾ ਜਿੰਨਾ ਚਿਰ ਮੇਲ ਹੋ ਨਹੀਂ ਜਾਂਦਾ ਅਰਥਾਤ ਜਿੰਨਾ ਚਿਰ ਆਪਣੇ ਅਸਲ ਸਰੂਪ ਨੂੰ ਵੇਖ ਨਹੀਂ ਲਿਆ ਜਾਂਦਾ। ਨਾਮ ਜੱਪਣ ਵਾਲੇ ਭਗਤਾਂ; ਸੰਤਾਂ ਮਹੰਤਾਂ ਆਦਿਕ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਜੇ ਨਾਮ ਜਪਦਿਆਂ ਹੋਇਆ ਬਿਰਹਾ ਪੈਦਾ ਨਹੀਂ ਹੁੰਦਾ ਤਾਂ ਹਾਲੇ ਉਹ ਬਹੁਤ ਪਿਛੇ ਹਨ ਤੇ ਉਹਨਾਂ ਲਈ ਉਹ ਨਤੀਜੇ ਵੀ ਨਹੀਂ ਨਿਕਲ ਸਕਦੇ ਜਿਨ੍ਹਾਂ ਦਾ ਇਥੇ ਜ਼ਿਕਰ ਹੈ। ਲਾਵ ਦੇ ਅੰਦਰ ਦੋ ਵਾਰ ਆਖਿਆ ਗਿਆ ਹੈ 'ਹਰੀ ਪਾਇਆ ਹੈ, ਸੰਤ ਜਨਾਂ ਦੇ ਮੇਲ ਦੁਆਰਾ ਉਂਜ ਤਾਂ ਹਰ ਇਕ ਲਾਵ ਵਿਚ ਹੀ 'ਹਰਿ ਪਾਇਆ ਦੀ ਝਲਕ ਹੈ, ਹਰੀ ਨਾਲ ਵਿਆਹ ਜੁ ਹੋ ਰਿਹਾ ਹੈ ਪਰ ਸੁਣ ਜੀਵ ਇਸਤ੍ਰੀ ਨੇ ਹਰੀ ਪਤੀ ਨੂੰ ਆਪਣਾ ਬਣਾ ਲਿਆ ਹੈ, ਭਾਵੇਂ ਸੰਪੂਰਨ ਤੌਰ ਤੇ 'ਹਰੀ ਪਾਇਆ ਅਜੇ ਅਗਲੀ ਲਾਵ ਵਿਚ ਹੀ ਹੋਣਾ ਹੈ ਜਦੋਂ ਸੁਤੇ ਹੀ ਹਰੀ ਜੀਵ ਧਨ ਅੰਦਰ ਨਿਰਗੁਣ ਸਰੂਪ ਵਿਚ ਪੱਕਾ ਟਿਕਿਆ ਰਹਿਣਾ ਹੈ ਤੇ ਧਨ ਨੇ ਹਰੀ ਦੇ ਅੰਦਰ ਲੀਨ ਹੋ ਜਾਣਾ ਹੈ। ਇਸੇ ਨੂੰ ਹਰੀ ਵਿਚ ਸਮਾ ਜਾਣਾ, ਹਰੀ ਨਾਲ ਅਭੇਦ ਹੋ ਜਾਣਾ, ਹਰੀ ਵਿਚ ਇਕ ਮਿਕ ਹੋ ਜਾਣਾ ਆਖਿਆ ਜਾਂਦਾ ਹੈ। ਮੌਜੂਦ ਲਾਵ ਦੀ ਪ੍ਰਾਪਤੀ ਤੇ ਇਸ ਤੋਂ ਪਹਿਲੇ ਹੋਈਆਂ ਪ੍ਰਾਪਤੀਆਂ ਤੋਂ ਬਾਅਦ ਕੋਈ ਗੱਲ ਨਹੀਂ ਰਹਿ ਜਾਂਦੀ ਜੋ 'ਹਰੀ ਪਾਇਆ ਦੇ ਰਾਹ ਵਿਚ ਰੁਕਾਵਟ ਬਣੇ। ਪਹਿਲੀ ਲਾਵ ਅਨੁਸਾਰ ਸਭ ਪਾਪ ਕਰਮ ਖ਼ਤਮ ਕਰ ਦਿਤੇ ਗਏ ਸਨ, ਦੂਜੀ ਅਨੁਸਾਰ ਹਉਮੈ ਦਾ ਨਾਸ ਹੋ ਗਿਆ ਸੀ ਤੇ ਇਸੇ ਕਾਰਨ ਹਰੀ ਵੇਖਿਆ ਵੀ ਗਿਆ ਸੀ ਤੇ ਹੁਣ ਤੀਜੀ ਲਾਵ ਅਨੁਸਾਰ ਮਾਇਆ ਦੇ ਪ੍ਰਭਾਵਾਂ ਨੂੰ ਮਾਰ ਮੁਕਾਇਆ ਗਿਆ ਹੈ ਤੇ ਹਰੀ ਪਿਆਰ ਪੱਕਾ ਕੀਤਾ ਗਿਆ ਹੈ। ਹੁਣ ਸੰਤਾਂ ਦੀ ਸੰਗਤ ਵਿਚ ਹਰੀ ਦੇ ਗੁਣ ਗਾਏ ਜਾਂਦੇ ਹਨ,

ਹਰੀ ਦੀ ਅਕਥ ਕਥਾ ਕਥੀਦੀ ਹੈ, ਮੂੰਹੋਂ ਹਰੀ ਦੀ ਬਾਣੀ ਬੋਲਦੀ ਹੈ ਤੇ ਇਸ ਤਰ੍ਹਾਂ ਕਰਦਿਆਂ ਆਪਣੇ ਅੰਦਰ ਹਰੀ ਹਰੀ ਦੀ ਧੁੰਨ ਉਪਜਦੀ ਹੈ ਅਰਥਾਤ ਸਰਗੁਣ ਹਰੀ ਅੰਦਰ ਵਰਤ ਹੀ ਗਿਆ ਹੈ। ਇਸ ਤੋਂ ਹੀ ਸਹਜ ਉਪਜਣਾ ਹੈ (ਵੇਖੋ ਚੌਥੀ ਲਾਵ)। ਹਰੀ ਦਾ ਪਿਆਰ ਪਹਿਲੀ ਲਾਵ ਤੋਂ ਹੀ ਤੁਰਿਆ ਸੀ ਤੇ ਤੁਰਦਾ ਤੁਰਦਾ ਬਿਰਹਾ ਤੱਕ ਪੁੱਜ ਗਿਆ ਸੀ: ਜੀਵ-ਇਸਤ੍ਰੀ ਦੀ ਹੁਣ ਉਸ ਵਿਚ ਸਮਾਈ ਸੁੱਤੇ ਹੀ ਹੋ ਜਾਣੀ ਹੈ, ਸਹਜ ਦੀ ਹਾਲਤ ਵਿਚ ਹੋ ਕੇ ਜੋ ਨਾਮ ਦੁਆਰਾ ਉਪਜਦੀ ਹੈ—ਵੇਖੋ, ਗੁਰੂ ਰਾਮ ਦਾਸ ਜੀ ਨੇ ਆਪਣੇ ਨਿੱਜੀ ਤਜਰਬੇ ਦੇ ਆਧਾਰ ਤੇ ਹਰੀ-ਪ੍ਰਾਪਤੀ ਦੀ ਸੰਪੂਰਨ ਤਸਵੀਰ ਵਿਖਾਲ ਦਿਤੀ ਹੈ। ਗ੍ਰਿਹਸਥ ਵਿਚ ਪੈਣ ਨੂੰ ਜ਼ਰੂਰੀ ਮੰਨਿਆ ਹੈ ਪਰ ਨਾਲ ਹੀ ਨਾਲ ਪਰਵਿਰਤੀ ਕਰਮ ਦ੍ਰਿੜ੍ਹ ਕਰਕੇ ਤਾਂ ਜੋ ਗ੍ਰਿਹਸਥ ਦੀਆਂ ਆਪਣੀਆਂ ਕਮਜ਼ੋਰੀਆਂ ਤੇ ਬੁਰਾਈਆਂ ਤੋਂ ਬਚਿਆ ਜਾਏ। ਹਉਮੈ ਦਾ ਤਿਆਗ ਵੀ ਦੂਜੀ ਲਾਵ ਵਿਚ ਕਰਾਇਆ ਹੈ ਤੇ ਮੁੜ ਉਪ੍ਰਾਮਤਾ ਦੀ ਲਾਵ ਵਿਚ ਮਾਇਆ ਦਾ ਤਿਆਗ ਵੀ ਕਰਾਇਆ ਹੈ ਤੇ ਇਸ ਤਰ੍ਹਾਂ ਸਿਖੀ ਮਾਰਗ ਨੂੰ ਗ੍ਰਿਹਸਥ-ਉਦਾਸ ਮਾਰਗ ਬਣਾ ਕੇ ਵਿਖਾਇਆ ਹੈ। ਗੁਰੂ ਸਾਹਿਬ ਐਸਾ ਜੀਵਨ ਦੇਣਾ ਚਾਹੁੰਦੇ ਸਨ ਜੋ ਗ੍ਰਿਹਸਥ ਵਿਚ ਤਾਂ ਪਾਂਦਾ ਹੈ ਪਰ ਤਿਆਗੀ ਬਣਾ ਕੇ, ਹਉਮੈ ਤੇ ਮਾਇਆ ਦੋਹਾਂ ਦਾ ਤਿਆਗੀ ਬਣਾ ਕੇ। ਗੁਰੂ ਨਾਨਕ ਦੇਵ ਨੇ ਸਿਧਾਂ ਨੂੰ ਐਨ ਇਹੋ ਗੱਲ ਇਉਂ ਸਮਝਾਈ ਸੀ:

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥" ਪੰਨਾ ਨੰ: 938
(ਰਾਮਕਲੀ ਮਹਲਾ ੧)

ਅਰਥਾਤ "ਜਿਵੇਂ ਜਲ ਵਿਚ ਕੰਵਲ ਤੇ ਨਦੀ ਵਿਚ ਮੁਰਗਾਈ ਨਿਰਲੇਪ ਰਹਿੰਦੇ ਹਨ ਤਿਵੇਂ ਸੰਸਾਰ ਵਿਚ ਤਿਆਗੀ ਹੋ ਕੇ ਰਹਿਣਾ ਚਾਹੀਦਾ ਹੈ।"

ਯੋਗੀਆਂ ਤਾਈਂ ਇਹੋ ਵਿਚਾਰ ਇਉਂ ਵੀ ਪ੍ਰਗਟ ਕੀਤੇ ਗਏ ਸਨ:

"ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥"
ਪੰਨਾ 730 (ਸੂਹੀ ਮਹਲਾ ੧)

ਗ੍ਰਿਹਸਤ ਤੇ ਉਦਾਸ ਇਕੱਲੇ ਦੋਵੇਂ ਹੀ ਅਧੂਰਾ ਜੀਵਨ ਹਨ, ਤੇ ਮਨੁੱਖੀ ਵਿਕਾਸ ਰੁਕਿਆ ਰਹਿੰਦਾ ਹੈ ਜੋ ਪੁਰਸ਼ ਨਿਰਾ ਗ੍ਰਿਹਸਤੀ ਹੀ ਹੈ

ਉਸ ਮਾਇਕੀ ਪਦਾਰਥਾਂ ਨੂੰ ਹੀ ਸਭ ਕੁਝ ਸਮਝ ਲੈਂਦਾ ਹੈ ਉਹਨਾਂ ਦਾ ਗ਼ੁਲਾਮ ਹੋ ਕੇ ਚਲਦਾ ਹੈ ਤੇ ਜੀਵਨ ਬਰਬਾਦ ਕਰ ਲੈਂਦਾ ਹੈ। ਪਦਾਰਥਾਂ ਨੂੰ ਭੋਗਦਾ ਭੋਗਦਾ ਉਹ ਆਪੇ ਭੋਗਿਆ ਜਾਂਦਾ ਹੈ। ਇਸ ਗ਼ਲਤ ਕਿਸਮ ਦੇ ਗ੍ਰਿਹਸਥ ਦੇ ਭੈੜੇ ਨਤੀਜਿਆਂ ਦਾ ਹੀ ਪ੍ਰਤੀ-ਕਰਮ ਤਿਆਗ ਸੀ ਪਰ ਜਿਵੇਂ ਗ੍ਰਿਹਸਥ ਦਾ ਤਜਰਬਾ ਗਲਤ ਢੰਗ ਨਾਲ ਹੋਇਆ ਸੀ, ਤਿਵੇਂ ਤਿਆਗ ਦਾ ਵੀ ਗਲਤ ਢੰਗ ਨਾਲ ਹੀ ਹੋਇਆ ਸੀ। ਇਹ ਤਿਆਗ ਆਪੇ ਹੀ ਗਲਤ ਲੀਹਾਂ ਤੇ ਹੋ ਗਿਆ ਸੀ ਜਦੋਂ ਇਸਨੂੰ ਇਹ ਸਮਝ ਲਿਆ ਗਿਆ ਸੀ ਕਿ ਜਗਤ ਤੋਂ ਉਪਰਾਮ ਹੋ ਕੇ ਇਸ ਦੀਆਂ ਜ਼ਿਮੇਵਾ-ਰੀਆਂ ਤੋਂ ਹੀ ਨੱਸਣਾ ਹੈ ਤੇ ਸੰਸਾਰੀ ਜੀਵਨ ਨੂੰ ਦੁਰਕਾਰ ਹੀ ਛੱਡਣਾ ਹੈ ਕਬੀਰ ਜੀ ਨੇ ਇਸ ਹਾਲਤ ਨੂੰ ਵੇਖ ਕੇ ਇਉਂ ਆਖਿਆ ਸੀ :

"ਜੇ ਗ੍ਰਿਹ ਕਰਹਿ ਤਾਂ ਧਰਮੁ ਕਰਿ ਨਹੀਂ ਤਾਂ ਕਰਿ ਬੈਰਾਗ ॥
ਬੈਰਾਗੀ ਬੰਧਨ ਕਰੈ ਤਾਂ ਕੋ ਬਡੋ ਅਭਾਗੁ ॥"

ਕਬੀਰ ਜੀ ਉਸ ਗ੍ਰਿਹਸਥ ਵਿਚ ਪੈਣਾ ਚਾਹੁੰਦੇ ਸਨ; ਜਿਸ ਵਿਚ ਧਰਮ ਵੀ ਕਮਾਇਆ ਜਾਂਦਾ ਹੋਵੇ, ਨਹੀਂ ਤਾਂ ਗ੍ਰਿਹਸਥ ਦਾ ਤਜਰਬਾ ਗ਼ਲਤ ਹੋ ਜਾਂਦਾ ਹੈ। ਉਸ ਸੂਰਤ ਵਿਚ ਬੈਰਾਗ ਹੀ ਚੰਗਾ ਹੈ ਜੇ ਇਹ ਬੰਧਨਾਂ ਤੋਂ ਬਚਾ ਕੇ ਰੱਖ ਸਕਦਾ ਹੋਵੇ। ਗੁਰੂ ਸਾਹਿਬਾਨ ਨੇ ਗ੍ਰਿਹਸਥ ਨੂੰ ਪ੍ਰਧਾਨਤਾ ਦੇ ਕੇ ਇਸ ਦੀਆਂ ਸਾਰੀਆਂ ਜ਼ੁੰਮੇਵਾਰੀਆਂ ਵੀ ਚੁੱਕੀਆਂ ਤੇ ਚੁਕਾਈਆਂ ਸਨ। ਉਨ੍ਹਾਂ ਕਿਸੇ ਅਗਲੀ ਦੁਨੀਆਂ ਵਿਚ ਨਹੀਂ, ਇਥੇ ਹੀ ਤੇ ਹੁਣੇ ਹੀ ਇਸ ਸੰਸਾਰ ਦੇ ਹੋ ਕੇ ਧਰਮੀ ਬਣਨ ਦੀ ਜਾਚ ਸਿਖਾਈ ਸੀ ਤੇ ਸੁਖੀ ਜੀਵਨ ਦਾ ਨਮੂਨਾ ਪੇਸ਼ ਕੀਤਾ ਸੀ, ਉਹ ਇਸ ਜਗਤ ਨੂੰ ਹੀ ਸਵਰਗ ਵਿਚ ਬਦਲਣਾ ਚਾਹੁੰਦੇ ਸਨ ਜਗਤ ਦੀਆਂ ਸਮੱਸਿਆਵਾਂ ਤੋਂ ਭੱਜਣਾ ਉਹ ਬੁਜ਼ਦਿਲੀ ਤੇ ਖ਼ੁਦਗਰਜ਼ੀ ਸਮਝਦੇ ਸਨ ਤੇ ਇਨ੍ਹਾਂ ਨੂੰ ਹੱਲ ਕਰਨਾ ਮਰਦਉਪੁਣਾ। ਇਉਂ ਹੀ ਜ਼ਿੰਦਗੀ ਦੀ ਖ਼ੂਬਸੂਰਤੀ ਲੱਭਦੀ ਹੈ ਤੇ ਜੀਵਨ ਸੰਪੂਰਨ ਹੁੰਦਾ ਹੈ।

ਚੌਥੀ ਲਾਵ ਇਹ ਹੈ।

"ਹਰਿ ਚਉਥੜੀਲਾਵ ਮਨਿਸਹਜੁ ਭਇਆ ਹਰਿਪਾਇਆਬਲਿਰਾਮਜੀਉ॥
ਗੁਰਮੁਖਿਮਿਲਿਆਸੁਭਾਇ ਹਰਿਮਨਿਤਨਿ ਮੀਠਾ ਲਾਇਆ ਬਲਿਰਾਮਜੀਉ

ਹਰਿ ਮੀਠਾ ਲਾਇਆ ਮੇਰੇ ਪ੍ਰਭੂ ਭਾਇਆ ਅਨਦਿਨੁ ਹਰਿ ਲਿਵ ਲਾਈ ॥
ਮਨ ਚਿੰਦਿਆ ਫਲ ਪਾਇਆ ਸੁਆਮੀ ਹਰਿ ਨਾਮਿ ਵਜੀ ਵਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
ਜਨ ਨਾਕਕ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭ ਅਵਿਨਾਸੀ ॥

ਹਰੀ ਨਾਲ ਮੇਰੇ ਵਿਆਹ ਦੀ ਚੌਥੀ ਲਾਵ ਦਾ ਅਰਥ ਇਹ ਹੈ ਕਿ ਮੇਰੇ ਮਨ ਅੰਦਰ ਸਹਜ ਵਰਤ ਗਿਆ ਹੈ ਤੇ ਮੈਂ (ਨਿਰਗੁਣ, ਅਵਿਨਾਸ਼ੀ) ਹਰੀ ਨੂੰ (ਸੰਪੂਰਨ ਰੂਪ ਵਿਚ) ਪਾ ਲਿਆ ਹੈ, ਬਲਿਹਾਰ ਜਾਵਾਂ ਮੈਂ ਆਪਣੇ ਅਵਿਨਾਸੀ ਹਰੀ-ਰਾਮ ਜੀਤੋਂ ਉਹ ਮੈਨੂੰ ਸੁਭਾਵਿਕ ਹੀ (ਆਪਣੇ ਆਪ ਹੀ) ਗੁਰੂ ਦੁਆਰਾ ਮਿਲ ਪਿਆ ਹੈ ਤੇ ਹਰੀ ਦਾ ਨਾਮ ਮੈਨੂੰ ਮਿੱਠਾ ਕਰਕੇ ਲਾ ਦਿਤਾ ਗਿਆ ਹੈ, ਬਲਿਹਾਰ ਜਾਵਾਂ ਮੈਂ ਆਪਣੇ ਪਿਆਰੇ ਹਰੀ ਰਾਮ ਜੀ ਤੋਂ ।ਹਰੀ ਨੇ ਹਰੀ ਦਾ ਨਾਮ ਮੈਨੂੰ ਮਿੱਠਾ ਕਰਕੇ ਲਾ ਦਿਤਾ, ਕਿਉਂਕਿ ਇਉਂ ਕਰਨਾ ਮੇਰੇ ਪ੍ਰਭੂ ਨੂੰ ਚੰਗਾ ਲੱਗਾ ਸੀ ਤੇ ਹੁਣ ਮੇਰੀ ਲਿਵ ਰੋਜ਼ ਹਰੀ ਵਿਚ ਹੀ ਲੱਗੀ ਰਹਿੰਦੀ ਹੈ। (ਪਾਠਕ, ਲਾਵ ਦੀ ਇਸ ਤੀਜੀ ਸਤਰ ਵਿਚ' ਮੇਰੇ ਪ੍ਰਭ ਭਾਇਆ' ਅਤੇ ਅੰਤਲੀ ਸਤਰ ਵਿਚ 'ਜਨੁ ਨਾਨਕ ਬੋਲੈ ਦੀ ਵਰਤੋਂ ਤੋਂ ਵੇਖ ਲੈਣਗੇ ਕਿ ਲਾਵ ਦਾ ਕਤਰਾ ਤੇ ਜੀਵ-ਧੰਨ ਦੀ ਜ਼ਾਹਿਰ ਭਿੰਨਤਾ ਏਥੇ ਪੁਜਕੇ ਖ਼ਤਮ ਹੀ ਕਰ ਦਿਤੀ ਹੈ। ਮੇਰੇ ਮਨ ਦਾ ਇੱਛਤ ਵਲ, ਮੇਰਾ ਸੁਆਮੀ ਮੈਂ ਪਾ ਲਿਆ ਹੈ, ਇਹ ਵਧਾਈ ਦੀ ਗੱਲ ਮੈਨੂੰ ਹਰੀ ਦੇ ਨਾਮ ਦੁਆਰਾ ਹੀ ਪ੍ਰਗਟੀ ਹੈ। ਮੇਰੇ ਹਰੀ ਪ੍ਰਭੂ ਨੇ ਹੀ ਮੇਰੇ ਵਿਆਹ ਦਾ ਇਹ ਕਾਰਜ ਰਚਾਇਆ ਸੀ ਤੇ ਹੁਣ ਜੀਵ-ਇਸਤ੍ਰੀਅਰਥਾਤ ਮੈਂ ਨਾਮ ਦੁਆਰਾ ਖਿੜੀ ਹਾਂ, ਹਰੀ ਭਰੀ ਹੋਈ ਹਾਂ ਦਾਸ ਨਾਨਕ, ਚੌਥੀ ਲਾਵ ਦੁਆਰਾ ਦੱਸਦਾ ਹੈ ਕਿ ਹੁਣ ਅਬਿਨਾਸੀ ਹਰੀ ਪ੍ਰਭੂ ਨੂੰ ਪਾ ਲਿਆ ਹੈ ।"

ਇਸ ਲਾਵ ਦਾ ਅਰੰਭ ਹੀ 'ਸਹਜ' ਨਾਲ ਹੁੰਦਾ ਹੈ। ਸ਼ਬਦ ਸਹਜ ਦਾ ਅਰਥ ਹੈ 'ਆਪਣੇ ਨਾਲ ਹੀ ਜੰਮਿਆ ਹੋਇਆ ਅਰਥਾਤ, ਜੋ ਹਰ ਮਨੁੱਖ ਦਾ ਅਸਲ ਆਪਾ ਹੈ। ਸਹਜ ਦਾ ਤਸੱਵਰ ਤਾਂ ਭਾਵੇਂ, ਥੋੜਾ ਜਾਂ ਬਹੁਤਾ ਸਮੇਂ ਸਮੇਂ ਬਦਲਦਾ ਰਿਹਾ ਹੈ ਪਰ ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਸਿਧਾਂਤਿਕ ਸ਼ਬਦ'ਸਹਜ' ਨੂੰ ਸੁਖ, ਸ਼ਾਂਤੀ ਟਿਕਾਉ ਗਿਆਨ ਤੇ ਅਨੰਦ ਦੀ ਇਕ ਹਾਲਤ ਹੀ ਮਿਥਿਆ ਗਿਆ ਹੋਇਆ ਹੈ

ਪਰ ਸਿਖ ਗੁਰੂ ਸਾਹਿਬਾਨ ਨੇ ਇਸ ਨੂੰ ਮਿਲਾਪ ਦੀ ਹਾਲਤ ਹੀ ਆਖਿਆ ਹੈ, ਜਦੋਂ ਆਤਮਾ ਆਪਣੇ ਅਸਲ ਅਰਥਾਤ ਨਿਰਗੁਣ ਪ੍ਰਮਾਤਮਾ ਨਾਲ ਸਮਾ ਹੀ ਜਾਂਦੀ ਹੈ, ਲੀਨ ਹੋ ਜਾਂਦੀ ਹੈ, ਅਭੇਦ ਹੋ ਜਾਂਦੀ ਹੈ ਤੇ ਇਸ ਮੇਲ ਤੋਂ ਸਦੀਵੀ ਸੁਖ, ਸ਼ਾਂਤੀ, ਪ੍ਰੇਮ ਤੇ ਗਿਆਨ ਆਦਿਕ ਜੋ ਸਹਜ ਦੇ ਲੱਛਣ ਮਿਥੇ ਗਏ ਹਨ ਸੁੱਤੇ ਪ੍ਰਾਪਤ ਹੋ ਜਾਂਦੇ ਹਨ। ਇਸ ਸਹਿਜ ਦਾ ਕਿਆਸ ਕੋਈ ਇੰਦ੍ਰਕ ਜਾਂ ਪਦਾਰਥਕ ਸੁਖ ਸੁਆਦ ਨਹੀਂ। ਇਸ ਸਹਜ ਦੇ ਵਰਤ ਜਾਣ ਨਾਲ ਦੁਨਿਆਵੀ ਸੁਖ ਅਰਾਮ ਪ੍ਰਾਪਤ ਨਹੀਂ ਹੁੰਦੇ ਤੇ ਨਾ ਦੁਨਿਆਵੀ ਕੰਮ ਕਾਜ ਤੇ ਜ਼ਿਮੇਵਾਰੀਆਂ ਮੁਕ ਕੇ ਵਿਹਲ ਪ੍ਰਾਪਤ ਹੋ ਜਾਂਦੀ ਹੈ। ਇਹ ਸਹਜ ਸਗੋਂ ਵਧੇਰੇ ਜਿਮੇਵਾਰੀਆਂ ਗਲ ਪਾਂਦੀ ਹੈ ਤੇ ਸੇਵਾ ਦੇ ਰਾਹ ਤੇ ਤੋਰਦੀ ਹੈ ; ਹਾਂ, ਇਸ ਵਿਚ ਬੇਗਰਜੀ ਆ ਜਾਂਦੀ ਹੈ ਕਿਉਂਕਿ ਨੀਵਾਂ ਆਪਾ ਤਾਂ ਰਹਿ ਰਹੀ ਜਾਂਦਾ। ਕੰਮਾਂ ਵਿਚ ਲਗਿਆ ਕੰਮਾਂ ਦੀ ਪਕੜ ਜਾਂ ਮਾਇਕ ਬੰਧਨ ਖ਼ਤਮ ਹੋ ਜਾਂਦੇ ਹਨ ਬਾਹਰ ਦੀਆਂ ਖਿੱਚਾਂ ਜੋ ਸੁਖ ਦੁਖ ਦਾ ਕਾਰਣ ਬਣਦੀਆਂ ਸਨ, ਮੁਕ ਜਾਂਦੀਆਂ ਹਨ। ਜੀਵਨ ਕੁਦਰਤੀ ਹੋ ਜਾਂਦਾ ਹੈ ਤੇ ਹਰ ਚੀਜ਼ ਆਪਣੇ ਅਸਲ ਤੇ ਕੁਦਰਤੀ ਰੂਪ ਵਿਚ ਦਿੱਸਣ ਲਗ ਜਾਂਦੀ ਹੈ। ਇਹ ਸਦ-ਅਨੰਦ ਦੀ ਹਾਲਤ ਹੈ ਹੈ ਜਿਸ ਵਿਚ ਸੁਖ ਦੁੱਖ ਦੋਨੋਂ ਹੀ ਥੱਲੇ ਰਹਿ ਜਾਂਦੇ ਹਨ। ਇਸ ਨੂੰ ਨਿਜਾਮੰਦ ਦੀ ਹਾਲਤ ਕਿਹਾ ਜਾਂਦਾ ਹੈ :

"ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥" (ਬਸੰਤ ਮਹਲਾ ੧)

ਸੋਰਠ ਰਾਗ ਵਿਚ ਗੁਰੂ ਤੇਗ ਬਹਾਦਰ ਜੀ ਦਾ ਸਹਜ ਬਾਬਤ ਸਰੂਪ ਇਹ ਹੈ :

"ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥੧॥ ਰਹਾਉ॥
ਨਹ ਨਿੰਦਾ ਨਹ ਉਸਤਤਿ ਜਾ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ ॥ ੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਪੰ: 633
ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ ॥੨॥
ਗੁਰ ਕ੍ਰਿਪਾ ਜਿਹ ਨਰ ਕਉ ਕੀਨੀ ਤਿਹ ਇਹ ਜਗੁਤਿ ਪਛਾਣੀ ॥

ਨਾਨਕ ਲੀਨ ਭਇਓ ਗੋਬਿੰਦ ਸਿਉ ਪਾਨੀ ਸੰਗ ਪਾਨੀ ॥"

ਇਸ ਹਾਲਤ ਵਿਚ ਅਪੜੇ ਹੋਏ ਮਨੁੱਖ ਦਾ ਜੀਵਨ ਐਸਾ ਇਕ ਸਾਰ ਚਲਦਾ ਹੈ ਕਿ ਉਹ ਨਾ ਦੁੱਖਾਂ ਤੋਂ ਘਬਰਾਂਦਾ ਹੈ, ਨਾ ਸੁੱਖਾਂ ਦੀ ਪਕੜ ਵਿਚ ਬੱਝਦਾ ਹੈ, ਨਾ ਨਿੰਦਾ ਬੁਰਾਈ ਦੀ ਪਰਵਾਹ ਕਰਦਾ ਹੈ, ਨਾ ਖ਼ੁਸ਼ਮਦ-ਭਰੀ ਉਸਤਤਿ ਚਾਹੁੰਦਾ ਹੈ। ਉਹ ਖ਼ੁਸ਼ੀ ਗ਼ਮੀ ਤੋਂ ਵੀ ਨਿਰਲੇਪ ਹੈ, ਉਸਨੂੰ ਨਾ ਆਦਰ ਦੀ ਲੋੜ ਹੈ, ਨਾ ਨਿਰਾਦਰੀ ਦਾ ਡਰ ਹੈ। ਆਸਾ ਤੇ ਤ੍ਰਿਸ਼ਨਾ ਉਸ ਨੂੰ ਬੰਨ੍ਹਦੇ ਨਹੀਂ ਤੇ ਕਾਮ ਕਰੋਹ ਆਦਿਕ ਛੋਂਹਦੇ ਨਹੀਂ, ਇਹ ਬ੍ਰਹਮ ਗਿਆਨ ਦੀ ਹਾਲਤ ਹੈ, ਇਸ ਨੂੰ ਜੀਵਨ ਮੁਕਤੀ ਵੀ ਕਿਹਾ ਜਾਂਦਾ ਹੈ ਇਸ ਨੂੰ ਤੁਰੀਆ ਜਾਂ ਚੌਥਾ-ਪਦ ਦਾ ਨਾਮ ਵੀ ਦਿਤਾ ਜਾਂਦਾ ਹੈ ਕਿਉਂਕਿ ਇਹ ਤਿੰਨਾਂ ਹੀ ਗੁਣਾਂ-ਰਜੋ, ਸਤੋ, ਤਮੋ ਦੇ ਪ੍ਰਭਾਵਾਂ ਤੋਂ ਉਤੇ ਹੈ, ਤੇ ਨਿਰਗੁਣ ਪ੍ਰਮਾਤਮਾ ਦੀ ਪ੍ਰਾਪਤੀ ਦਾ ਸੂਚਕ ਹੈ "ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥" (ਸਿਰੀ ਰਾਗ ਮ: ੧)

ਜੋ ਅਜੇ ਤਿੰਨਾਂ ਗੁਣਾਂ ਦੇ ਅਸਰ ਹੇਠ ਹੁੰਦੇ ਹਨ ਉਨ੍ਹਾਂ ਨੂੰ ਰੱਬ ਦੇ ਦਰਸ਼ਨ ਵੀ ਨਹੀਂ ਹੋ ਸਕਦੇ :

"ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥
(ਗਉੜੀ ਮਹਲਾ ੧)

ਅਰਥਾਤ "ਹੇ ਜੀਵ, ਤਿੰਨ ਗੁਣ ਤੈਨੂੰ ਸੰਸਾਰ ਨਾਲ ਬੰਨ੍ਹੀ ਰਖਦੇ ਹਨ, ਇਸ ਲਈ ਹੀ ਤੈਨੂੰ ਅਲਖ ਹਰੀ ਦੀ ਸੂਝ ਨਹੀਂ ਪੈਂਦੀ।"
ਫਿਰ ਹੋਰ :

"ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥
ਕਿਉਂ ਗੁਰ ਬਿਨ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖ ਹੋਇ॥"
(ਸਿਰੀ ਰਾਗ ਮਹਲਾ ੧)

ਅਰਥਾਤ ਤ੍ਰੈਗੁਣੀ ਕਰਮਾਂ ਵਿਚ ਲੱਗਿਆਂ ਆਸਾਂ ਦੇ ਫਿਕਰ ਬਣੇ ਰਹਿੰਦੇ ਹਨ ਤੇ ਗੁਰੂ ਤੋਂ ਬਿਨਾਂ ਤਿੰਨਾਂ ਗੁਣਾਂ ਦਾ ਪ੍ਰਭਾਵ ਮੁਕਦਾ ਨਹੀਂ। ਸਹਜ ਦੁਆਰਾ ਹੀ ਸਦੀਵੀ ਸੁਖ ਉਪਜਦਾ ਹੈ ਤੇ ਇਉਂ ਇਸ ਲਈ ਹੁੰਦਾ ਹੈ ਉਥੇ ਸਭ ਸੁਖਾਂ ਦਾ ਸੋਮਾ ਹਰੀ ਆਪ ਮਿਲ ਪੈਂਦਾ ਹੈ।

"ਨਾਨਕ ਸਹਿਜ ਮਿਲੈ ਜਗ ਜੀਵਣੁ ॥"
(ਗੁਜਰੀ ਮਹਲਾ ੧)

ਜਿੰਨਾ ਚਿਰ ਕੋਈ ਮਨੁੱਖ ਤਿੰਨਾਂ ਗੁਣਾਂ ਵਿਚ ਹੁੰਦਾ ਹੈ ਉਸ ਦੀਆਂ ਜੀਵਨ ਕੀਮਤਾਂ ਹੀ ਖਲਤ ਮਲਤ ਹੁੰਦੀਆਂ ਹਨ, ਉਸ ਉਤੇ ਸਰੀਰਕ ਜੀਵਨ ਦਾ ਗ਼ਲਬਾ ਹੁੰਦਾ ਹੈ ਤਦੋਂ ਚੋਖਾ ਖਾਣਾ,ਹੰਢਾਣਾ ਹੀ ਸੁੱਖੀ ਜੀਵਨ ਲਈ ਜ਼ਰੂਰੀ ਜਾਪਦੇ ਹਨ ਪਰ ਇਉਂ ਸੁਖ ਨਿਕਲਣਾ ਨਹੀਂ, ਸਗੋਂ ਸਾਰੇ ਕਲਪਤ ਸੁਖ ਦੁਖ ਵਿਚ ਬਦਲ ਜਾਂਦੇ ਹਨ। ਪਦਾਰਥਾਂ ਦੇ ਭੋਗਦਿਆਂ ਰੋਗ ਪੈਦਾ ਹੁੰਦੇ ਜਾਂਦੇ ਹਨ ਕੇ ਅੰਤ ਇਨ੍ਹਾਂ ਨੂੰ ਭੋਗਣ ਦੀ ਸ਼ਕਤੀ ਵੀ ਨਹੀਂ ਰਹਿੰਦੀ, ਗ਼ਲਤ ਕੀਮਤਾਂ ਦੀ ਇਸ ਉਥਲ ਪੁਥਲ ਨੂੰ ਇਉਂ ਦੱਸਿਆ ਗਿਆ ਹੈ :

ਖੋਟੇ ਕੋ ਖਰਾ ਕਹੈ ਖਰੇ ਸਾਰ ਨਾ ਜਾਣੈ ॥" (ਗਉੜੀ ਮਹਲਾ ੧)

ਸੱਚੀ ਗੱਲ ਇਹ ਹੈ ਕਿ ਹਉਮੈਂ ਅਵਿਦਿਆ ਲੋਭ ਆਦਿਕ ਦੇ ਮੰਡਲ ਵਿਚ ਸੁੱਖ ਦੁਖ ਦਾ ਮੁੱਲ ਹੋਰ ਤੇ ਆਤਮ ਮੰਡਲ ਵਿਚ ਹੋਰ ਹੈ। ਇਕ ਨਜ਼ਰ ਵਿਚ ਇਨ੍ਹਾਂ ਦੇ ਤਿਆਗ ਵਿਚ ਕਲਿਆਣ ਸਮਝੀ ਜਾਂਦੀ ਹੈ। ਸਹਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜਦੋਂ ਇਹ ਆਪਣੇ ਅਸਲ ਤੇ ਕੁਦਰਤੀ ਆਪੇ ਵਿਚ ਟਿਕ ਜਾਂਦੀ ਹੈ, ਭਰਮ ਭੁਲੇਖੇ ਮਿਟਜਾਂਦੇ ਹਨ। ਨੇਕੀ, ਪਿਆਰ, ਪਰਉਪਕਾਰ ਤੇ ਸੇਵਾ ਆਪ-ਮੁਹਾਰੇ ਫੁਟਦੇ ਹਨ। ਸਰੀਰ, ਮਨ ਤੇ ਆਤਮਾ ਨਵੇਂ ਨਰੋਏ ਹੋ ਜਾਂਦੇ ਹਨ ਤਦੋਂ ਆਪਣੇ ਅਸਲ ਘਰ ਆ ਜਾਈਦਾ ਹੈ ਤੇ ਆਪਣੇ ਅਸਲ ਤੇ ਕੁਦਰਤੀ ਆਪੇ ਦੀ ਪਛਾਣ ਕਰ ਲਈਦੀ ਹੈ ਜਦ ਹਰੀ-ਮੇਲ ਦੁਆਰਾ ਅੱਖਾਂ ਖੁਲ੍ਹ ਜਾਂਦੀਆਂ ਹਨ ਤਾਂ ਗਿਆਨ-ਸਰੂਪ ਹਰੀ ਦੇ ਪ੍ਰਕਾਸ਼ ਨਾਲ ਸੰਪੂਰਨ ਜਾਗਰਤੀ ਪ੍ਰਾਪਤ ਹੋ ਜਾਂਦੀ ਹੈ ਤੇ ਨਿਜਾਨੰਦ ਅੰਦਰ ਵਰਤ ਜਾਂਦਾ ਹੈ। ਇਹੋ ਫਿਰ ਬਾਹਰ ਆ ਕੇ ਸਭ ਚੀਜ਼ਾਂ ਨੂੰ ਸੁੰਦਰ ਤੇ ਸੁਖਦਾਈ ਕਰ ਦਿੰਦਾ ਹੈ। ਸਭ ਭਲੋਂ ਹੈਂ ਹੋ ਜਾਂਦਾ ਹੈ ਤੇ ਬੁਰਾਈ ਕਿਤੇ ਰਹਿੰਦੀ ਹੀ ਨਹੀਂ ਕਿਉਂਕਿ ਤਦੋਂ ਆਤਮਾ ਨੇ ਆਪਣੇ ਆਪ ਨੂੰ ਸਰਬ-ਆਤਮਾ ਜੋ ਸਤਿ, ਚਿਤ ਅਨੰਦ ਸਰੂਪ ਹੈ, ਨਾਲ ਜੋੜ ਲਿਆ ਹੁੰਦਾ ਹੈ। ਸੋ ਇਹ ਹੈ ਸਹਜ ਜੋ ਚੌਥੀ ਲਾਵ ਲੈਂਦੀ ਜੀਵ-ਇਸਤ੍ਰੀ ਨੇ। (ਗੁਰੂ ਰਾਮ ਦਾਸ ਜੀ ਨੇ) ਪ੍ਰਾਪਤ

ਕਰ ਲਿਆ ਹੈ। ਇਸ ਅਵਿਨਾਸੀ ਹਰੀ ਨਾਲ ਮੇਲ ਦਾ ਸੂਚਕ ਹੈ ਇਹ ਨਾਮ ਦੁਆਰਾ ਕਈ ਤਰ੍ਹਾਂ ਦੀਆਂ ਪ੍ਰਾਪਤੀਆਂ ਉਪਰੰਤ ਸੁਤੇ ਹੀ ਹੋਇਆ ਹੈ।

ਗੁਰੂ ਰਾਮ ਦਾਸ ਜੀ ਦਾ ਇਕ ਹੋਰ ਸ਼ਬਦ ਦੇ ਕੇ ਸਮਾਪਤੀ ਕਰਦੇ ਹਾਂ, ਜਿਸ ਵਿਚ ਜੀਵ-ਇਸਤ੍ਰੀ ਦਾ ਹਰੀ-ਪਤੀ ਨਾਲ ਵਿਆਹ ਇਉਂ ਦਸਿਆ ਗਿਆ ਹੈ :

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ।
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨ ਕਦੇ ਮਰੈ ਨ ਜਾਇਆ ॥
ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥"

ਪੰ 78 (ਸਿਰੀ ਰਾਗ ਮਹਲਾ ੪)

ਅਰਥਾਤ-ਹੇ ਮੇਰੇ ਬਾਬਲ ਜੀ, ਮੇਰਾ ਵਿਆਹ ਹੋ ਗਿਆ ਹੈ, ਗੁਰੂ ਦੁਆਰਾ ਮੈਂ ਹਰੀ-ਵਰ ਪਾ ਲਿਆ ਹੈ। (ਗੁਰੂ ਨੇ ਕ੍ਰਿਪਾ ਕਰਕੇ) ਅਗਿਆਨ ਰੂਪ ਅੰਧੇਰਾ ਮੇਰੇ ਅੰਦਰੋ ਕਟ ਦਿਤਾ ਸੀ, ਗੁਰੂ ਦਾ ਗਿਆਨ ਉਸ ਨੇ ਮੇਰੇ ਅੰਦਰ ਪ੍ਰਚੰਡ (ਬੜਾ ਤੇਜ਼) ਬਾਲਿਆ। ਜਦੋਂ ਗੁਰੂ ਦਾ ਗਿਆਨ ਮੇਰੇ ਅੰਦਰ ਬਲਿਆ ਤਾਂ ਸਭ ਅੰਧੇਰਾ (ਮਾਇਆ ਤੇ ਹਉਮੈ ਆਦਿਕ) ਤੋਂ ਉਪਜਿਆ ਹੋਇਆ ਦੂਰ ਹੋ ਗਿਆ ਤੇ ਅੰਦਰ ਦੇ ਪ੍ਰਕਾਸ਼ ਨਾਲ ਮੈਂ ਹਰੀ-ਰੂਪ ਰਤਨ ਪਦਾਰਥ ਲੱਭ ਲਿਆ। ਹਉਮੈ-ਰੋਗ ਚਲਾ ਗਿਆ ਸੀ ਤੇ ਹਉਮੈ ਤੋਂ ਉਪਜੇ ਦੁਖ ਵੀ ਨਾਲ ਮੁਕ ਗਏ ਸਨ ਗੁਰਮਤਿ ਦੁਆਰਾ ਮੇਰੇ ਆਪੇ (ਸਵੈ-ਸਰੂਪ) ਨੇ ਮੇਰਾ ਆਪਾ-ਭਾਵ (ਹਉਮੈਂ) ਖਾ ਛਡਿਆ ਸੀ। ਮੈਂ ਏਸੇ ਲਈ ਹੁਣ ਅਕਾਲ-ਮੂਰਤਿ ਹਰੀ ਰੂਤ ਅਬਿਨਾਸੀ ਵਰ ਪਾ ਲਿਆ ਹੈ, ਜੋ ਨਾ ਕਦੇ ਮਰਦਾ ਹੈ, ਨਾ ਜੰਮਦਾ ਹੈ (ਸਦਾ ਥਿਰ ਹੈ)। ਇਉਂ ਮੇਰੇ ਬਾਬਲ ਜੀ, ਮੇਰਾ ਵਿਆਹ ਹੋਇਆ ਹੈ, ਮੈਂ ਗੁਰੂ ਦੁਆਰਾ ਹਰੀ-ਵਰ ਪਾ ਲਿਆ ਹੈ।

(ਸਫਾ ੨ ਦੀ ਬਾਕੀ)

ਦਾ ਆਪਣਾ ਵਿਧਾਨ ਹੈ ਜਿਸ ਦੀ ਮਹੱਤਤਾ ਇਨ੍ਹਾਂ ਲਾਵਾਂ ਵਿਚ ਦੱਸੀ ਹੈ।

ਸਭ ਤੋਂ ਪਹਿਲੀ ਮੁੱਖ ਗੱਲ ਗ੍ਰਿਹਸਥ ਮਾਰਗ ਨੂੰ ਅਪਣਾ ਕੇ ਧਰਮ ਦੀ ਕਾਰ ਕਰਨੀ, ਅਤੇ ਪਾਪਾਂ ਜਾਂ ਮੰਦੇ ਕਰਮਾਂ ਕਰਕੇ ਮਲੀਨ ਹੋਈ ਹਿਰਦੇ ਦੀ ਮੈਲ ਨੂੰ ਹਰਿ ਦੇ ਨਾਮ ਦੇ ਸਿਮਰਨ ਦਵਾਰਾ ਧੋਣਾ ਹੈ।

ਦੂਜੀ ਗੱਲ ਸਤਿਗੁਰੂ ਦੀ ਚਰਨ ਸਰਨ ਵਿਚ ਜਾ ਕੇ ਵਾਹਿਗੁਰੂ ਦੇ ਨਿਰਮਲ ਭਉ ਦੁਆਰਾ ਆਪਣੇ ਅੰਦਰ ਦੇ ਸਾਰੇ ਭਰਮ ਭਉ ਦੂਰ ਕਰਨੇ ਹਨ।

ਤੀਜੀ, ਪ੍ਰਮੇਸ਼ਰ ਨੂੰ ਮਿਲਣ ਦੇ ਚਾਉ ਵਿਚ ਮਾਇਕ ਪਦਾਰਥਾਂ ਵਲੋਂ ਵੈਰਾਗਵਾਨ ਹੋਣਾ ਅਤੇ ਚੌਥੀ ਮੇਲ ਵਾਲੀ ਸਹਜ ਅਵਸਥਾ ਅੰਦਰ ਟਿਕ ਕੇ ਦੁਨੀਆਂ ਦੇ ਦੁੱਖਾਂ-ਸੁਖਾ, ਮਾਨ ਅਪਮਾਨ, ਵਲੋਂ ਬੇਨਿਆਜ਼ ਹੋ ਜਾਂਦਾ ਹੈ। ਹੁਣ ਇਹ ਗੱਲ ਦੱਸਣ ਦੀ ਲੋੜ ਮਹਿਸੂਸ ਹੁੰਦੀ ਹੈ ਕਿ ਇਹ ਲਾਵਾਂ ਅਨੰਦ ਕਾਰਜ ਸਮੇਂ ਕਿਉਂ ਪੜ੍ਹੀਆਂ ਜਾਂਦੀਆਂ ਹਨ? ਉੱਤਰ ਇਹ ਹੈ ਕਿ ਨਵੀਂ ਜੋੜੀ ਦੇ ਸਾਹਮਣੇ ਜੀਵ-ਇਸਤਰੀ ਅਤੇ ਹਰੀ-ਪਤੀ ਦੇ ਇਕ ਆਦਰਸ਼ਕ ਵਿਆਹ ਦੀ ਤਸਵੀਰ ਰੱਖਿਆ ਉਹਨਾਂ ਨੂੰ ਨਵੇਂ ਜੀਵਨ ਲਈ ਬੜੀ ਪ੍ਰੇਰਨਾ ਮਿਲਦੀ ਹੈ। ਲਾਵਾਂ ਮਾਪਿਆਂ ਤੇ ਵੀ ਇਹ ਭਾਰੀ ਜ਼ਿਮੇਵਾਰੀ ਪਾਉਂਦੀਆਂ ਹਨ ਕਿ ਉਹ ਆਪਣੇ ਬੱਚਿਆਂ ਨੂੰ ਜਨਮ ਦੇ ਸਮੇਂ ਤੋਂ ਲੈ ਕੇ ਉਨ੍ਹਾਂ ਦੇ ਵਿਆਹ ਦੇ ਸਮੇਂ ਤੱਕ ਅਜਿਹੇ ਜੀਵਨ ਲਈ ਤਿਆਰ ਕਰਨ।

ਮੈਂ ਇਕ ਐਸੀ ਮਾਂ ਤੋਂ ਜਨਮ ਲਿਆ ਜਿਹੜੀ ਸਾਸ ਸਾਸ ਵਾਹਿਗੁਰੂ ਨੂੰ ਯਾਦ ਰੱਖਦੀ ਸੀ, ਮੇਰੇ ਬਚਪਨ ਦੇ ਸਮੇਂ ਵਿਚ ਮੇਰੀ ਮਾਂ ਨੇ ਮੇਰੀ ਧਾਰਮਿਕ ਸਿਖਿਆ ਵੱਲ ਪੂਰਾ ਪੂਰਾ ਧਿਆਨ ਦਿੱਤਾ। ਮੇਰੇ ਬਾਰੇ ਮੇਰੀ ਮਾਂ ਦੀ ਇਕੋ ਇਕ ਇੱਛਿਆ ਸੀ ਕਿ ਰੱਬ ਦਾ ਭਰੋਸਾ ਤੇ ਧਰਮ ਦੇ ਨਿਯਮ ਮੇਰੇ ਹਿਰਦੇ ਵਿਚ ਨਿੱਗਰ ਥਾਂ ਮੱਲ ਲੈਣ। ਉਹ ਮੈਨੂੰ ਧਰਮ ਦੇ ਉਪਦੇਸ਼ ਸੰਤਾਂ ਭਗਤਾਂ ਦੀਆਂ ਕਹਾਣੀਆਂ ਹਿਰਦੇ ਦੇ ਬੜੇ ਦਰਦ ਨਾਲ ਸੁਣਾਉਂਦੀ ਰਹਿੰਦੀ ਸੀ। ਅਜਿਹੇ ਸੰਸਕਾਰਾ ਨਾਲ ਪਲ ਕੇ ਇਕ ਪਲੇ ਹੋਏ ਲਈ ਕੁਦਰਤੀ ਸੀ ਕਿ ਮੈਂ ਕਿਸੇ ਮਹਾਨ ਧਾਰਮਿਕ ਅਸਥਾਨ ਦੀ ਛਤਰ ਛਾਇਆ ਹੇਠ ਆਪਣਾ ਜੀਵਨ ਗੁਜ਼ਾਰਦਾ। ਅਜਿਹਾ ਅਸਥਾਨ ਮੈਨੂੰ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ (ਪਾਕਿਸਤਾਨ) ਲੱਭਿਆ ਜਿਹੜਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਦਾ ਅਸਥਾਨ ਹੈ। ਉਸ ਅਸਥਾਨ ਦੀ ਛਤਰ ਛਾਇਆ ਹੇਠ 24 ਸਾਲ ਰਹਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੇਰੇ ਕੰਨਾਂ ਵਿਚ ਪੈਂਦੀ ਰਹਿੰਦੀ ਸੀ। ਮੇਰਾ ਸਭ ਤੋਂ ਵੱਡਾ ਚਾਓ ਧਰਮ ਗ੍ਰੰਥਾਂ ਦੀ ਬਾਣੀ ਦਾ ਪ੍ਰਚਾਰ ਕਰਨਾ ਹੈ।

ਵਿਆਹ ਦਾ ਅਵਸਰ ਮਨੁੱਖਾ ਜੀਵਨ ਵਿਚ ਬਹੁਤ ਵੱਡੀ ਮਹੱਤਤਾ ਰੱਖਦਾ ਹੈ। ਇਸ ਅਵਸਰ ਤੇ ਵਿਆਹ ਕਰਾਉਣ ਵਾਲੀ ਜੋੜੀ ਨੂੰ ਇਕ ਅਜਿਹੀ ਸੇਧ ਮਿਲਣੀ ਚਾਹੀਦੀ ਹੈ ਜਿਸ ਰਾਹੀਂ ਜੀਵਨ ਬਿਤਾਉਂਦੇ ਹੋਏ ਉਹ ਸੁਖੀ ਵੀ ਰਹਿ ਸਕਣ ਤੇ ਆਪਣੇ ਮਨੁੱਖੀ ਕਰਤੱਵ ਵੀ ਰੱਬ ਤੇ ਦੁਨੀਆਂ ਲਈ ਪੂਰੇ ਕਰ ਸਕਣ। ਲਾਵਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਹ ਸੇਧ ਦਿੰਦੀ ਹੈ ਜਿਸਨੂੰ ਵਿਆਹ ਕਰਾਉਣ ਵਾਲੀਆਂ ਜੋੜੀਆਂ ਲਈ ਪ੍ਰਕਾਸ਼ਤ ਕਰ ਕੇ ਮੈਨੂੰ ਸਾਰੀ ਪ੍ਰਸੰਨਤਾ ਹੋ ਰਹੀ ਹੈ।

—ਭਗਤ ਪੂਰਨ ਸਿੰਘ